# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਵਿੱਤਰ ਯਾਦ ਵਿੱਚ ਹੋਏ ਸਮਾਗਮਾਂ ਦੀਆਂ ਤਸਵੀਰਾਂ




ਨਾਮਧਾਰੀ ਫਾਰਮ, ਬਾਜਪੁਰ, ਉਤਰਾਖੰਡ




ਮਲਕ ਫਾਰਮ, ਜ਼ਿਲ੍ਹਾ ਲਖੀਮਪੁਰ





ਨਾਮਧਾਰੀ ਗੁਰਦੁਆਰਾ, ਨਵੀਂ ਦਿੱਲੀ





ਨਾਮ ਸਿਮਰਨ ਕਰਦੀ ਸਾਧ ਸੰਗਤ

# ਵਰਿਆਮ

ਜਨਵਰੀ 2024

ਜਿਲਦ-49

ਅੰਕ- 3

ਬਾਨੀ ਸੰਪਾਦਕ
ਸ੍ਰ. ਜਗਦੀਸ਼ ਸਿੰਘ 'ਵਰਿਆਮ'
ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ



ਸੰਪਰਕ : 98786-16996, 98143-18720

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧

Office Address :
Monthly WARYAM
Ladowali Road.
Opp. Central Town,
Jalandhar-144001


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।



## ਤਤਕਰਾ




**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City



E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com

ਸੰਪਾਦਕੀ

# ਬਲਿਹਾਰੀ ਗੁਰੂ ਆਪਣੇ

ਸਾਡੇ ਜੀਵਨ ਵਿੱਚ ਗੁਰੂ ਦੀ ਕੀ ਅਹਿਮੀਅਤ ਹੈ? ਇਸ ਸਵਾਲ ਦਾ ਜਵਾਬ ਕਬੀਰ ਜੀ ਦੇ ਇਸ ਦੋਹੇ ਵਿੱਚ ਸਮਾਇਆ ਹੋਇਆ ਹੈ—

ਗੁਰੂ ਗੋਬਿੰਦ ਦੋਊ ਖੜ੍ਹੇ ਕਾਕੇ ਲਾਗੂੰ ਪਾਇ॥
ਬਲਿਹਾਰੀ ਗੁਰੂ ਆਪਨੇ ਗੋਬਿੰਦ ਦਿਓ ਬਤਾਇ॥

ਗੁਰੂ ਹੀ ਸਾਨੂੰ ਅਗਿਆਨਤਾ ਦੇ ਹਨੇਰੇ ਵਿੱਚੋਂ ਕੱਢ ਕੇ ਗਿਆਨ ਦਾ ਪ੍ਰਕਾਸ਼ ਦਿੰਦਾ ਹੈ। ਇਸੇ ਗਿਆਨ ਦੇ ਚਾਨਣ ਨਾਲ ਸਾਡਾ ਜੀਵਨ ਪੰਧ ਰੋਸ਼ਨ ਹੁੰਦਾ ਹੈ ਅਤੇ ਸਾਨੂੰ ਸਹੀ ਗਲਤ ਦੀ ਸੋਝੀ ਪੈਂਦੀ ਹੈ। ਗੁਰੂ ਹੀ ਸਾਨੂੰ ਬੁਰੇ ਕਰਮ ਕਰਨ ਤੋਂ ਵਰਜਦਾ ਹੈ ਅਤੇ ਚੰਗੇ ਕਰਮ ਕਰਨ ਦੀ ਪ੍ਰੇਰਨਾ ਦਿੰਦਾ ਹੈ। ਇਹਨਾਂ ਸੁਕਰਮਾਂ ਦੇ ਬਲ ਤੇ ਹੀ ਪਰਮ ਪਿਤਾ ਪਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ। ਇਸ ਲਈ ਸਭ ਤੋਂ ਪਹਿਲਾਂ ਅਸੀਂ ਆਪਣੇ ਗੁਰੂ ਨੂੰ ਹੀ ਨਤਮਸਤਕ ਹੁੰਦੇ ਹਾਂ ਜੋ ਸਾਨੂੰ ਗੋਬਿੰਦ ਅਰਥਾਤ ਅਕਾਲ ਪੁਰਖ ਨੂੰ ਮਿਲਣ ਦਾ ਰਾਹ ਦੱਸਦਾ ਹੈ।

ਅਸੀਂ ਭਾਗਾਂ ਵਾਲੇ ਹਾਂ ਜਿਹੜੇ ਨਿਰੰਕਾਰ ਜੋਤ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਪੈਰੋਕਾਰ ਹਾਂ। ਉਹਨਾਂ ਨੇ ਆਪਣੇ ਉਪਦੇਸ਼ਾਂ ਵਿੱਚ ੴ ਦੀ ਹੋਂਦ ਨੂੰ ਦੱਸਿਆ ਅਤੇ ਸਵੀਕਾਰਿਆ। ਸਾਰੇ ਸਿੱਖ ਗੁਰੂ ਸਾਹਿਬਾਨ ਉਹਨਾਂ ਦੇ ਦੱਸੇ ਪੂਰਨਿਆਂ ਤੇ ਹੀ ਚਲਦੇ ਰਹੇ। ਆਪਣੇ ਗੁਰੂਆਂ ਦੀਆਂ ਸਿੱਖਿਆਵਾਂ ਪੜ੍ਹਦੇ, ਸੁਣਦੇ ਤੇ ਸਮਝਦੇ ਹੋਏ ਅਸੀਂ ਇਸ ਮੁਕਾਮ ਤੇ ਆ ਗਏ ਹਾਂ ਕਿ ਸਾਡੇ ਵਾਸਤੇ ਗੁਰੂ ਅਤੇ ਗੋਵਿੰਦ ਅਭੇਦ ਹੋ ਗਏ ਹਨ। ਸਾਡਾ ਗੁਰੂ ਹੀ ਸਾਡਾ ਪਰਮਾਤਮਾ ਹੈ, ਅਕਾਲ ਪੁਰਖ ਹੈ।

ਇਹਨਾਂ ਗੁਰੂਆਂ ਨੇ ਜੋ ਸਾਡੇ ਤੇ ਉਪਕਾਰ ਕੀਤੇ ਹਨ, ਜੋ ਕੁਰਬਾਨੀਆਂ ਕੀਤੀਆਂ ਹਨ, ਉਸ ਦਾ ਦੇਣਾ ਅਸੀਂ ਜਨਮਾਂ ਜਨਮਾਂ ਤਕ ਨਹੀਂ ਦੇ ਸਕਦੇ। ਪੋਹ ਦੇ ਮਹੀਨੇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਪੁਰਬ ਹੁੰਦਾ ਹੈ। ਉਹਨਾਂ ਨੂੰ ਯਾਦ ਕਰਦੇ ਹੋਏ ਸੋਚੀਏ ਕਿ ਉਹਨਾਂ ਨੇ ਸਾਡੇ ਵਾਸਤੇ ਕੀ ਕੀ ਕੀਤਾ ਅਤੇ ਕਿੰਨੀਆਂ ਵੱਡੀਆਂ ਕੁਰਬਾਨੀਆਂ ਦਿੱਤੀਆਂ ਹਨ।

9 ਸਾਲ ਦੀ ਬਾਲ ਅਵਸਥਾ ਵਿੱਚ ਹੀ ਉਹਨਾਂ ਨੇ ਆਪਣੇ ਗੁਰੂ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਧਰਮ ਦੀ ਰੱਖਿਆ ਦੀ ਖਾਤਿਰ ਕੁਰਬਾਨ ਹੋਣ ਲਈ ਪ੍ਰੇਰਿਆ। ਗੁਰੂ ਗੱਦੀ ਤੇ ਸੁਭਾਇਮਾਨ ਹੋਣ ਤੋਂ ਬਾਅਦ ਉਹ ਧਰਮ ਅਤੇ ਕੌਮ ਦੀ ਸੇਵਾ ਵਿੱਚ ਜੁਟ ਗਏ। ਸਿੱਖਾਂ ਨੂੰ ਸਿੱਖੀ ਵਿੱਚ ਪਰਪੱਕ ਕਰਨ ਅਤੇ ਉਹਨਾਂ ਨੂੰ ਯੁੱਧ ਕਲਾ ਸਿਖਾਉਣ ਲਈ ਉਹ ਹਮੇਸ਼ਾ ਤਤਪਰ ਰਹੇ। ਇਸੇ ਕਰਕੇ ਉਹਨਾਂ ਨੂੰ ਸੰਤ ਸਿਪਾਹੀ ਵੀ ਕਿਹਾ ਜਾਂਦਾ ਹੈ। ਉਹਨਾਂ ਨੇ ਜਫਰਨਾਮਾ, ਜਪੁ ਸਾਹਿਬ, ਅਕਾਲ ਉਸਤਤ, ਚੰਡੀ ਦੀ ਵਾਰ ਅਤੇ ਦਸਮ ਗ੍ਰੰਥ ਦੀ ਰਚਨਾ ਕਰਕੇ ਸਿੱਖਾਂ ਨੂੰ ਨਵੀਂ ਸੇਧ ਦਿੱਤੀ। ਉਹਨਾਂ ਨੇ ਸਿੱਖਾਂ ਵਿੱਚ ਸੂਰਬੀਰਤਾ ਪੈਦਾ ਕਰਨ ਲਈ ਉਹਨਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ। ਪੰਜ ਕਕਾਰਾਂ ਦੇ ਧਾਰਨੀ ਬਣਾ ਕੇ ਉੱਚਾ ਸੁੱਚਾ ਚਰਿੱਤਰ ਬਖਸ਼ਿਆ। ਪੁਰਸ਼ਾਂ ਦੇ ਨਾਂ ਦੇ ਨਾਲ ਸਿੰਘ ਅਤੇ ਇਸਤਰੀਆਂ ਦੇ ਨਾਂ ਦੇ ਨਾਲ ਕੌਰ ਸ਼ਬਦ ਜੋੜ ਕੇ ਉਹਨਾਂ 'ਚ ਸਨਮਾਨ ਅਤੇ ਆਤਮ ਵਿਸ਼ਵਾਸ ਪੈਦਾ ਕੀਤਾ। ਗੁਰੂ ਗੋਬਿੰਦ ਸਿੰਘ ਦੁਆਰਾ ਬਖਸ਼ੀ ਅੰਮ੍ਰਿਤ ਦੀ ਦਾਤ ਨੇ ਸਿੱਖਾਂ ਦਾ ਆਚਰਨ ਸ਼ੁੱਧ ਕਰ ਦਿੱਤਾ। ਐਸੇ ਸਿੱਖੀ ਦੀ ਦਾਤ ਕਰ ਕੇ ਅਜ ਹਰ ਦਸਤਾਰਧਾਰੀ ਕੇਸਾਧਾਰੀ ਸਿੱਖ ਸਾਰੇ ਸੰਸਾਰ ਵਿੱਚ ਸਨਮਾਨ ਯੋਗ ਹੈ।

ਸਿੱਖੀ ਨੂੰ ਬਚਾਉਣ ਖਾਤਿਰ ਗੁਰੂ ਜੀ ਨੇ ਮੁਗਲਾਂ ਨਾਲ ਯੁੱਧ ਵੀ ਕੀਤੇ। ਚਮਕੌਰ ਦੀ ਗੜ੍ਹੀ ਵਿਖੇ ਹੋਏ ਯੁੱਧ ਵਿੱਚ ਦੋਵੇਂ ਸਾਹਿਬਜ਼ਾਦੇ— ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਸ਼ਹੀਦ ਹੋ ਗਏ। ਸਾਹਿਬਜ਼ਾਦਿਆਂ ਦੇ ਨਾਲ ਨਾਲ ਗੁਰੂ ਜੀ ਦੇ ਬੜੇ ਪਿਆਰੇ ਸਿੱਖ ਵੀ ਸ਼ਹੀਦ ਹੋ ਗਏ। ਛੋਟੇ ਸਾਹਿਬਜ਼ਾਦੇ— ਬਾਬਾ ਜੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਨੇ ਇਸਲਾਮ ਧਰਮ ਨੂੰ ਨਾ ਕਬੂਲ ਕੀਤਾ ਅਤੇ ਆਪਣੇ ਪਿਤਾ ਦੀ ਸਿੱਖਿਆ ਤੇ ਚਲਦੇ ਹੋਏ ਮਰਨਾ ਸਵੀਕਾਰ ਕੀਤਾ ਜਿਸ ਕਰਕੇ ਉਹਨਾਂ ਨੂੰ ਸਰਹਿੰਦ ਵਿਖੇ ਨੀਂਹਾਂ ਵਿੱਚ ਚਿਣ ਦਿੱਤਾ ਗਿਆ। ਗੁਰੂ ਜੀ ਦੇ ਮਾਤਾ ਜੀ— ਮਾਤਾ ਗੁਜਰੀ ਜੀ ਨੇ ਇਹ ਸਦਮਾ ਬਰਦਾਸ਼ਤ ਨਾ ਕਰਦੇ ਹੋਏ ਆਪਣੇ ਪ੍ਰਾਣ ਤਿਆਗ ਦਿੱਤੇ। ਗੁਰੂ ਜੀ ਨੇ ਇਹਨਾਂ ਸ਼ਹਾਦਤਾਂ ਨੂੰ ਪਰਮਾਤਮਾ ਦਾ ਭਾਣਾ ਮੰਨ ਕੇ ਸਵੀਕਾਰ ਕੀਤਾ ਅਤੇ ਆਪਣੇ ਸਿੱਖਾਂ ਨੂੰ ਹੀ ਆਪਣੇ ਪੁੱਤਰ ਮੰਨ ਕੇ ਉਨ੍ਹਾਂ ਦਾ ਭਲਾ ਕੀਤਾ। ਸਰਬੰਸਦਾਨੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਤੇ ਅਸੀਂ ਨਤਮਸਤਕ ਹੁੰਦੇ ਹਾਂ।

ਜਨਵਰੀ ਦਾ ਮਹੀਨਾ ਜਿੱਥੇ ਨਵਾਂ ਸਾਲ, ਲੋਹੜੀ ਅਤੇ ਮਾਘੀ ਦੇ ਤਿਉਹਾਰ ਲੈ ਕੇ ਆਉਂਦਾ ਹੈ, ਉੱਥੇ ਹੀ ਮਲੇਰਕੋਟਲੇ ਵਿਖੇ ਸ਼ਹੀਦ ਹੋਏ ਨਾਮਧਾਰੀ ਸਿੱਖਾਂ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੀ ਯਾਦ ਵੀ ਲੈ ਕੇ ਆਉਂਦਾ ਹੈ। ਸਤਿਗੁਰੂ ਰਾਮ ਸਿੰਘ

ਜੀ ਦਾ ਪ੍ਰਕਾਸ਼ ਸੰਨ 2016 ਦੀ ਬਸੰਤ ਪੰਚਮੀ ਵਾਲੇ ਦਿਨ ਪਿੰਡ ਗਈਆਂ ਵਿਖੇ ਇਕ ਸਾਧਾਰਨ ਕਿਰਤੀ ਬਾਬਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਘਰ ਹੋਇਆ। ਬਚਪਨ ਤੋਂ ਹੀ ਉਹ ਨਾਮ ਬਾਣੀ ਅਤੇ ਪਰਮਾਤਮਾ ਦੇ ਸਿਮਰਨ ਵਿੱਚ ਰਮੇ ਹੋਏ ਸਨ। ਜਵਾਨੀ ਵਿੱਚ ਉਹ ਮਹਾਰਾਜਾ ਰਣਜੀਤ ਸਿੰਘ ਜੀ ਦੀ ਫੌਜ ਵਿੱਚ ਭਰਤੀ ਹੋ ਗਏ। ਉੱਥੇ ਵੀ ਉਹ ਆਪਣਾ ਜ਼ਿਆਦਾ ਸਮਾਂ ਨਾਮ ਜਪਣ ਵਿੱਚ ਹੀ ਗੁਜਾਰਦੇ ਸਨ। ਫੌਜ ਵਿੱਚ ਉਹਨਾਂ ਦਾ ਮਨ ਨਾ ਟਿਕਿਆ ਤੇ ਉਹ ਫੌਜ ਦੀ ਨੌਕਰੀ ਛੱਡ ਕੇ ਵਾਪਿਸ ਆਪਣੇ ਘਰ ਆ ਗਏ।

ਅੰਗ੍ਰੇਜ਼ਾਂ ਦੀ ਗੁਲਾਮੀ ਉਹਨਾਂ ਨੂੰ ਸਵੀਕਾਰ ਨਹੀਂ ਸੀ। ਇਸ ਲਈ ਉਹਨਾਂ ਨੇ ਲੋਕਾਂ ਨੂੰ ਅੰਗ੍ਰੇਜ਼ਾਂ ਦੇ ਖਿਲਾਫ਼ ਸੰਗਠਿਤ ਕਰਨਾ ਸ਼ੁਰੂ ਕਰ ਦਿੱਤਾ। 1857 ਈ. ਦੀ ਵਿਸਾਖੀ ਤੇ ਉਹਨਾਂ ਨੇ ਸ੍ਰੀ ਭੈਣੀ ਸਾਹਿਬ ਵਿਖੇ ਅਮਨ ਦਾ ਪ੍ਰਤੀਕ ਚਿੱਟਾ ਝੰਡਾ ਝੁਲਾ ਕੇ ਅਤੇ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਨਾਮਧਾਰੀ ਸੰਤ ਖਾਲਸਾ ਦੀ ਸਾਜਨਾ ਕੀਤੀ ਅਤੇ ਅੰਗ੍ਰੇਜ਼ਾਂ ਖਿਲਾਫ਼ ਲੜਾਈ ਦਾ ਬਿਗੁਲ ਵਜਾ ਦਿੱਤਾ। ਉਹਨਾਂ ਨੇ ਆਪਣੇ ਸਿੱਖਾਂ ਅੰਦਰ ਨਾਮ ਜਪਣ ਅਤੇ ਬਾਣੀ ਪੜ੍ਹਨ ਦਾ ਐਸਾ ਜਜਬਾ ਪੈਦਾ ਕੀਤਾ ਕਿ ਸਿੱਖਾਂ ਦੇ ਡਾਵਾਂ ਡੋਲ ਹੋ ਰਹੇ ਕਿਰਦਾਰ ਨੂੰ ਡਿੱਗਣ ਤੋਂ ਬਚਾ ਲਿਆ। ਉਹਨਾਂ ਨੇ ਸਭ ਤੋਂ ਪਹਿਲਾਂ ਸ਼ਾਕਾਹਾਰੀ ਬਨਣ ਅਤੇ ਨਸ਼ਾ ਛੱਡਣ ਤੇ ਜੋਰ ਦਿੱਤਾ। ਇਸ ਵਿਹਾਰ ਨਾਲ ਸਿੱਖਾਂ ਦਾ ਆਚਰਨ ਉੱਚਾ ਸੁੱਚਾ ਹੋ ਗਿਆ। ਗੁਰੂ ਜੀ ਵੱਲੋਂ ਬਖਸ਼ੀ ਅਧਿਆਤਮਿਕ ਸ਼ਕਤੀ ਕਰਕੇ ਸਿੱਖਾਂ ਦੇ ਮਨਾਂ 'ਚੋਂ ਅੰਗ੍ਰੇਜ਼ਾਂ ਦਾ ਭੈਅ ਖਤਮ ਹੋ ਗਿਆ। ਜਿਸ ਕਰਕੇ ਉਹ ਅੰਗ੍ਰੇਜ਼ੀ ਹਕੂਮਤ ਦੇ ਖਿਲਾਫ਼ ਡਟ ਕੇ ਖੜ੍ਹੇ ਹੋ ਗਏ। ਸਤਿਗੁਰੂ ਰਾਮ ਸਿੰਘ ਜੀ ਦੇ ਇਲਾਹੀ ਪ੍ਰਭਾਵ ਕਰ ਕੇ ਦਸਾਂ ਸਾਲਾਂ ਵਿੱਚ 7 ਲੱਖ ਨਾਮਧਾਰੀ ਸਿੰਘ ਸਜ ਗਏ।

ਸਤਿਗੁਰੂ ਜੀ ਨੇ ਅੰਗ੍ਰੇਜ਼ੀ ਵਸਤੂਆਂ, ਸਕੂਲਾਂ, ਕਾਲਜਾਂ, ਡਾਕ ਅਤੇ ਰੇਲ ਦਾ ਬਾਈਕਾਟ ਕਰਕੇ ਨਾਮਿਲਵਰਤਨ ਲਹਿਰ ਚਲਾਈ ਜਿਸ ਨਾਲ ਅੰਗ੍ਰੇਜ਼ਾਂ ਦੇ ਵਪਾਰ ਨੂੰ ਧੱਕਾ ਲਗਾ। ਸਤਿਗੁਰੂ ਜੀ ਦੇ ਵਧਦੇ ਪ੍ਰਭਾਵ ਤੋਂ ਡਰ ਕੇ ਅੰਗ੍ਰੇਜਾਂ ਨੇ ਆਪਣੀਆਂ ਕੋਝੀਆਂ ਚਾਲਾਂ ਨਾਲ ਨਾਮਧਾਰੀ ਸਿੱਖਾਂ ਤੇ ਜੁਲਮ ਕਰਨੇ ਸ਼ੁਰੂ ਕਰ ਦਿੱਤੇ। ਅੰਮ੍ਰਿਤਸਰ, ਰਾਏਕੋਟ ਅਤੇ ਲੁਧਿਆਣਾ ਵਿਖੇ ਹੋਈਆਂ ਸ਼ਹੀਦੀਆਂ ਇਹਨਾਂ ਚਾਲਾਂ ਦੀ ਗਵਾਹੀ ਭਰਦੀਆਂ ਹਨ। ਅੰਗ੍ਰੇਜ਼ ਕਿਸੇ ਵੀ ਤਰੀਕੇ ਨਾਲ ਨਾਮਧਾਰੀ ਸਿੱਖਾਂ ਨੂੰ ਦਬਾਅ ਕੇ ਆਪਣਾ ਰਾਜ ਕਾਇਮ ਰੱਖਣਾ ਚਾਹੁੰਦੇ ਸਨ, ਇਸੇ ਲਈ ਉਹਨਾਂ 17-18 ਜਨਵਰੀ 1872 ਨੂੰ ਮਲੇਰਕੋਟਲੇ ਦੇ ਰੱਕੜ ਵਿੱਚ 65 ਨਾਮਧਾਰੀ ਸਿੰਘਾਂ ਨੂੰ ਤੋਪਾਂ ਨਾਲ ਉਡਾ ਕੇ ਸ਼ਹੀਦ ਕਰ ਦਿੱਤਾ। ਇਹਨਾਂ ਦੇ ਨਾਲ ਇਕ 12 ਸਾਲ ਦਾ ਬੱਚਾ ਬਿਸ਼ਨ ਸਿੰਘ ਵੀ ਸੀ। ਜਿਸ ਨੇ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਾ ਹੋਣਾ ਆਖਣ ਤੋਂ ਇਨਕਾਰ ਕਰ ਦਿੱਤਾ। ਉਸਨੇ ਰੋਹ ਵਿੱਚ ਆ ਕੇ ਅੰਗ੍ਰੇਜ਼ ਅਫਸਰ ਕਾਵਨ ਦੀ ਦਾੜ੍ਹੀ ਫੜ ਕੇ ਜੋਰ ਦੀ ਖਿੱਚ ਦਿੱਤੀ। ਜਿਸ ਕਰਕੇ ਉਸ ਨੂੰ ਤਲਵਾਰਾਂ ਨਾਲ ਵੱਢ ਦਿੱਤਾ ਗਿਆ।

ਅੰਗ੍ਰੇਜ਼ਾਂ ਨੂੰ ਪਤਾ ਸੀ ਕਿ ਕੂਕੇ ਕਦੇ ਵੀ ਉਹਨਾਂ ਦੇ ਵਫਾਦਾਰ ਨਹੀਂ ਹੋ ਸਕਦੇ। ਉਹ ਕੂਕਿਆਂ ਦੀਆਂ ਸਰਗਰਮੀਆਂ ਤੋਂ ਭੈਅ ਖਾਂਦੇ ਸਨ। ਇਸੇ ਲਈ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣੀ ਹਕੂਮਤ ਵਾਸਤੇ ਵੱਡਾ ਖਤਰਾ ਜਾਣ ਕੇ 18 ਜਨਵਰੀ 1872 ਦੀ ਕਾਲੀ ਬੋਲੀ ਰਾਤ ਨੂੰ ਉਹਨਾਂ ਨੂੰ ਜਲਾਵਤਨ ਕਰਕੇ ਰੰਗੂਨ ਭੇਜ ਦਿੱਤਾ। ਨਾਮਧਾਰੀ ਸੰਗਤ ਅੱਜ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੀ ਚੀਸ ਮਹਿਸੂਸ ਕਰਦੀ ਹੈ। ਉਸ ਸਮੇਂ ਦੀ ਸੰਗਤ ਦੇ ਦਿਲ ਤੇ ਕੀ ਬੀਤੀ ਹੋਵੇਗੀ, ਰੱਬ ਹੀ ਜਾਣਦਾ ਹੈ।

ਐਨਾ ਜੁਲਮ ਹੋਣ ਦੇ ਬਾਵਜੂਦ ਵੀ ਸਤਿਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਅਹਿੰਸਾ ਅਤੇ ਅਸ਼ਾਂਤੀ ਵਲ ਤੁਰਨ ਤੋਂ ਮਨ੍ਹਾਂ ਕੀਤਾ ਅਤੇ ਗੁਰਬਾਣੀ ਪੜ੍ਹਨਾ, ਪਾਠ ਕਰਨਾ ਅਤੇ ਨਾਮ ਜਪਣ ਤੇ ਹੀ ਜੋਰ ਦਿੱਤਾ। ਉਹਨਾਂ ਨੇ ਪਰਦੇਸ ਤੋਂ ਹੁਕਮਨਾਮੇ ਭੇਜੇ ਅਤੇ ਆਪਣੇ ਛੋਟੇ ਭਰਾਤਾ ਬੁੱਧ ਸਿੰਘ ਨੂੰ ਸਤਿਗੁਰੂ ਹਰੀ ਸਿੰਘ ਦਾ ਨਾਂ ਦਿੱਤਾ, ਜਿਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੀ ਪੀੜ ਨੂੰ ਸਹਿੰਦਿਆਂ ਹੋਇਆਂ ਸਾਰੀ ਸੰਗਤ ਨੂੰ ਧਰਵਾਸਾ ਦਿੱਤਾ ਅਤੇ ਡੋਲਣ ਨਹੀਂ ਦਿੱਤਾ। ਅਜਿਹੇ ਮਹਾਨ ਗੁਰੂਆਂ ਦੀ ਅਧਿਆਤਮਿਕ ਸ਼ਕਤੀ ਕਰਕੇ ਹੀ ਅੱਜ ਨਾਮਧਾਰੀ ਸਿੱਖ ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ੀ ਸਿੱਖੀ ਨੂੰ ਬਰਕਰਾਰ ਰਖ ਰਹੇ ਹਨ।

ਸਾਡੇ ਕੋਲ ਉਹ ਸ਼ਬਦ ਨਹੀਂ, ਜਿਸ ਨਾਲ ਅਸੀਂ ਆਪਣੇ ਗੁਰੂ ਸਾਹਿਬਾਨਾਂ ਦੀ ਉਸਤਤ ਕਰ ਸਕੀਏ।

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ
ਤੂ ਸਾਹਿਬ ਗੁਣੀ ਨਿਧਾਨਾ॥

ਕਬੀਰ ਜੀ ਤੇ ਇੱਥੋਂ ਤਕ ਵੀ ਲਿਖਦੇ ਹਨ—

ਸਭ ਧਰਤੀ ਕਾਗਜ਼ ਕਰੂੰ ਲੇਖਨੀ ਸਭ ਵਨਰਾਇ
ਸਾਤ ਸਮੁਦਰ ਕੀ ਮਸੀ ਕਰੂੰ ਗੁਰੂ ਗੁਣ ਲਿਖਾ ਨਾ ਜਾਇ॥

**-ਰਜਵੰਤ ਕੌਰ**

# ਅਲਵਿਦਾ – 2023

ਸਮਾਂ ਆਪਣੀ ਚਾਲ ਚਲਦਾ ਰਹਿੰਦਾ ਹੈ। ਇਹ ਕਦੇ ਵੀ ਨਹੀਂ ਰੁਕਦਾ। ਬੰਦਾ ਖੜ੍ਹ ਜਾਂਦਾ ਹੈ ਪਰ ਸਮਾਂ ਨਿਰੰਤਰ ਗਤੀਸ਼ੀਲ ਰਹਿੰਦਾ ਹੈ। ਸਮੇਂ ਦੀ ਇਹੀ ਖਾਸੀਅਤ ਹੈ ਕਿ ਚੰਗਾ ਚੋਵੇ ਜਾਂ ਮਾੜਾ – ਗੁਜਰ ਹੀ ਜਾਂਦਾ ਹੈ। ਇਹ ਗੱਲ ਵੱਖਰੀ ਹੈ ਕਿ ਚੰਗਾ ਸਮਾਂ ਗੁਜਰਦੇ ਪਤਾ ਨਹੀਂ ਲਗਦਾ ਅਤੇ ਮਾੜਾ ਸਮਾਂ ਬੀਤਣ ਤੇ ਹੀ ਨਹੀਂ ਆਉਂਦਾ। ਸਮੇਂ ਦਾ ਚੰਗਾ ਜਾਂ ਮਾੜਾ ਹੋਣਾ ਸਾਡੇ ਹਾਲਾਤ ਅਤੇ ਮਨ ਦੀ ਅਵਸਥਾ ਤੇ ਵੀ ਨਿਰਭਰ ਕਰਦਾ ਹੈ।

ਇਸੇ ਕਾਲ ਚੱਕਰ ਵਿੱਚੋਂ ਲੰਘਦਿਆਂ ਸਾਲ 2023 ਵੀ ਖਤਮ ਹੋ ਗਿਆ ਹੈ, ਚੰਗੀਆਂ ਮੰਦੀਆਂ ਯਾਦਾਂ ਲੈ ਕੇ। ਇਸ ਸਾਲ ਵੀ ਕਈ ਸੱਜਣ ਮਿੱਤਰ, ਰਿਸ਼ਤੇਦਾਰ, ਸਾਹਿਤਕਾਰ, ਸੰਗੀਤਕਾਰ, ਕਲਾਕਾਰ ਆਪਣੇ ਪਿਆਰਿਆਂ ਦਾ ਸਾਥ ਛੱਡ ਗਏ ਪਰ ਅਸੀਂ ਉਹਨਾਂ ਨਾਲ ਬਿਤਾਈਆਂ ਸੋਹਣੀਆਂ ਘੜੀਆਂ ਨੂੰ ਯਾਦ ਕਰਦੇ ਹੋਏ ਆਉਣ ਵਾਲੇ ਸਮੇਂ ਨੂੰ ਖ਼ੂਬਸੂਰਤ ਬਣਾਉਣ ਦਾ ਜਤਨ ਕਰਨਾ ਹੈ।

ਇਸ ਸਾਲ ਦੀ ਸਭ ਤੋਂ ਵੱਡੀ ਸਫਲਤਾ – ਭਾਰਤ ਵੱਲੋਂ ਭੇਜੇ ਗਏ ਚੰਦਰਯਾਨ-3 ਦਾ ਚੰਦਰਮਾ ਦੀ ਸਤਹ ਤੇ ਸਫਲਤਾਪੂਰਵਕ ਉਤਰਨਾ ਹੈ। ਇਸ ਸਫਲ ਲੈਂਡਿੰਗ ਨਾਲ ਭਾਰਤ ਚੰਦਰਮਾ ਦੇ ਦੱਖਣੀ ਧਰੁਵ ਤੇ ਉਤਰਨ ਵਾਲਾ ਪਹਿਲਾ ਅਤੇ ਚੰਦਰਮਾ ਤੇ ਪੈਰ ਧਰਨ ਵਾਲਾ ਚੌਥਾ ਦੇਸ਼ ਬਣ ਗਿਆ ਹੈ। ਇਸ ਮਿਸ਼ਨ ਦੀ ਸਫਲਤਾ ਕਰਕੇ ਭਾਰਤੀ ਵਿਗਿਆਨੀ ਵਧਾਈ ਅਤੇ ਸ਼ਾਬਾਸ਼ੀ ਦੇ ਹੱਕਦਾਰ ਹਨ।

9-11 ਸਤੰਬਰ 2023 ਨੂੰ G-20 ਸਿਖਰ ਸੰਮੇਲਨ ਹੋਇਆ, ਜਿਸਦੀ ਮੇਜਬਾਨੀ ਭਾਰਤ ਨੇ ਕੀਤੀ। ਇਹ ਇਕ ਬਹੁਤ ਵੱਡਾ ਪ੍ਰਾਜੈਕਟ ਸੀ ਜੋ ਸਫਲਤਾਪੂਰਵਕ ਨਿਭ ਗਿਆ।

ਇਸ ਸਾਲ ਚੀਨ ਵਿੱਚ ਹੋਈਆਂ ਏਸ਼ੀਆਈ ਖੇਡਾਂ ਵਿੱਚ ਭਾਰਤ ਦਾ ਪ੍ਰਦਰਸ਼ਨ ਪਿਛਲੀਆਂ ਖੇਡਾਂ ਨਾਲੋਂ ਸਭ ਤੋਂ ਵੱਧੀਆ ਰਿਹਾ। ਇਸ ਵਾਰ ਭਾਰਤ ਨੇ 107 ਮੈਡਲ (28 ਸੋਨੇ, 38 ਚਾਂਦੀ ਅਤੇ 41 ਕਾਂਸੇ ਦੇ) ਜਿੱਤ ਕੇ ਮੈਡਲ ਸੂਚੀ ਵਿੱਚ ਚੌਥਾ ਸਥਾਨ ਪ੍ਰਾਪਤ ਕੀਤਾ। ਇਹਨਾਂ ਖੇਡਾਂ ਵਿੱਚ ਹਿੱਸਾ ਲੈਣ ਵਾਲੇ ਖਿਡਾਰੀ, ਕੋਚ ਅਤੇ ਪ੍ਰਬੰਧਕ ਵਧਾਈ ਦੇ ਪਾਤਰ ਹਨ।

ਸਭ ਤੋਂ ਵੱਡੀ ਕਾਮਯਾਬੀ ਉਹ ਹੁੰਦੀ ਹੈ ਜਦੋਂ ਜ਼ਿੰਦਗੀ ਮੌਤ ਦੇ ਮੂੰਹ ਵਿੱਚੋਂ ਨਿਕਲ ਕੇ ਖੁਲ੍ਹੇ ਅਸਮਾਨ ਥਲ੍ਹੇ ਸਾਹ ਲੈਂਦੀ ਹੈ। 12 ਨਵੰਬਰ ਦੀਵਾਲੀ ਵਾਲੇ ਦਿਨ ਉੱਤਰ ਕਾਸ਼ੀ ਵਿੱਚ 41 ਮਜ਼ਦੂਰ ਸੁਰੰਗ ਵਿੱਚ ਫਸ ਗਏ। ਉਹਨਾਂ ਦੇ ਹੌਂਸਲੇ ਦੀ ਦਾਦ ਦੇਣੀ ਬਣਦੀ ਹੈ, ਜਿਨ੍ਹਾਂ ਨੇ 17 ਦਿਨ ਦੀ ਗਰਭ ਜੂਨ ਹੰਢਾ ਕੇ ਨਵੀਆਂ ਜ਼ਿੰਦਗੀਆਂ ਪ੍ਰਾਪਤ ਕੀਤੀਆਂ। ਉਹਨਾਂ ਨੂੰ ਸੁਰੰਗ ਵਿੱਚੋਂ ਕੱਢਣ ਵਾਸਤੇ ਸਰਕਾਰੀ ਅਤੇ ਗੈਰ ਸਰਕਾਰੀ ਏਜੰਸੀਆਂ ਨੇ ਆਪਣੀ ਪੂਰੀ ਵਾਹ ਲਾਈ। ਅਖੀਰ 'ਚ ਰੈਟ ਹੋਲ ਮਾਈਨਰਜ਼ (Rat Hole Miners) ਦੀ ਵਿਉਂਤ ਅਤੇ ਹਿੰਮਤ ਨਾਲ ਫਸੇ ਹੋਏ ਮਜ਼ਦੂਰਾਂ ਨੂੰ ਇੱਕ ਇੱਕ ਕਰਕੇ ਸੁਰੰਗ ਵਿੱਚੋਂ ਸੁਰੱਖਿਅਤ ਬਾਹਰ ਕੱਢ ਲਿਆ ਗਿਆ। ਇਸ ਮਿਸ਼ਨ ਦੀ ਸਫਲਤਾ ਨਾਲ ਘਰ ਦਿਆਂ ਦੇ ਸਾਹ 'ਚ ਸਾਹ ਆਏ। ਦੇਸ਼ਵਾਸੀਆਂ ਨੇ ਤਾਂ ਖੁਸ਼ ਹੋਣਾ ਹੀ ਸੀ, ਅੰਤਰ-ਰਾਸ਼ਟਰੀ ਪੱਧਰ ਤੇ ਵੀ ਇਸ ਮਿਸ਼ਨ ਦੀ ਬੜੀ ਸ਼ਲਾਘਾ ਹੋਈ।

ਸਾਹਿਤ ਦੇ ਖੇਤਰ ਵਿੱਚ ਬਹੁਤ ਸਾਰੀਆਂ ਕਿਤਾਬਾਂ ਲੋਕ ਅਰਪਣ ਹੋਈਆਂ। ਲੇਖਕਾਂ-ਸਾਹਿਤਕਾਰਾਂ ਨੂੰ ਬਹੁਤ ਸਾਰੇ ਸਨਮਾਨ ਵੀ ਮਿਲੇ, ਪਰ ਵਰਿਆਮ ਲਈ ਵਿਸ਼ੇਸ਼ ਖੁਸ਼ੀ ਦੀ ਗੱਲ ਇਹ ਹੋਈ ਕਿ ਪੰਜਾਬੀ ਲੇਖਕ ਸਭਾ ਜਲੰਧਰ ਨੇ ਵਰਿਆਮ ਦੇ ਬਾਨੀ ਸੰਪਾਦਕ ਸ੍ਰ. ਜਗਦੀਸ਼ ਸਿੰਘ ਜੀ ਦੀ ਅਣਥੱਕ ਘਾਲਣਾ ਨੂੰ ਯਾਦ ਕਰਦੇ ਹੋਏ 'ਸ੍ਰ. ਜਗਦੀਸ਼ ਸਿੰਘ ਵਰਿਆਮ ਯਾਦਗਾਰੀ ਪੁਰਸ਼ਕਾਰ' ਦੇਣ ਦਾ ਐਲਾਨ ਕੀਤਾ ਹੈ ਜੋ ਕਿ ਸਾਲ 2024 ਵਿੱਚ ਸ੍ਰ. ਰਘੁਬੀਰ ਸਿੰਘ ਸਿਰਜਨਾ ਨੂੰ ਦਿੱਤਾ ਜਾਵੇਗਾ।

ਇਸ ਦੇ ਨਾਲ ਹੀ ਡਾ. ਵਰਿਆਮ ਸਿੰਘ ਸੰਧੂ ਦੀ ਕਿਤਾਬ 'ਹੀਰੇ ਬੰਦੇ' ਅਤੇ ਡਾ. ਲਖਵਿੰਦਰ ਸਿੰਘ ਜੌਹਲ ਦੀ ਕਿਤਾਬ 'ਹਾਜ਼ਰ-ਗ਼ੈਰਹਾਜ਼ਰ' ਵਿੱਚ ਸ੍ਰ. ਜਗਦੀਸ਼ ਸਿੰਘ ਵਰਿਆਮ ਜੀ ਦੇ ਰੇਖਾ ਚਿੱਤਰ ਸ਼ਾਮਿਲ ਕੀਤੇ ਗਏ ਹਨ। ਵਰਿਆਮ ਅਤੇ ਉਸ ਦੇ ਪਾਠਕਾਂ ਲਈ ਇਹ ਮਾਣ ਵਾਲੀ ਗੱਲ ਹੈ।

ਸਾਲ 2023 ਨੂੰ ਅਸੀਂ ਖੁਸ਼ੀ ਖੁਸ਼ੀ ਵਿਦਾ ਕਰਦੇ ਹੋਏ ਸਾਲ 2024 ਦਾ ਸਵਾਗਤ ਕਰਦੇ ਹਾਂ ਅਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦੇ ਹਾਂ ਕਿ ਨਵਾਂ ਸਾਲ ਸਾਰਿਆਂ ਲਈ ਕਾਮਯਾਬੀ, ਤੰਦਰੁਸਤੀ, ਸੁਖ ਸ਼ਾਂਤੀ ਅਤੇ ਖੁਸ਼ੀਆਂ ਲੈ ਕੇ ਆਵੇ।

**-ਰਜਵੰਤ ਕੌਰ**



# ਪੂਰਬੀ ਅਫਰੀਕਾ ਦੀ ਯਾਤਰਾ

## ਦਾਰ ਤੋਂ ਆਰੂਸ਼ਾ

-ਜਗਦੀਸ਼ ਸਿੰਘ ਵਰਿਆਮ

ਅਸੀਂ 7 ਜੁਲਾਈ ਸਵੇਰੇ 4 ਵਜੇ ਹੀ ਬਸ ਦੁਆਰਾ ਉਤਰੀ ਤਨਜ਼ਾਨੀਆ ਵਿੱਚ ਮੋਸ਼ੀ ਸ਼ਹਿਰ ਵਾਸਤੇ ਚਲ ਪੈਣਾ ਸੀ। ਭਾਵੇਂ ਰਾਤ 12 ਵਜੇ ਵਾਪਸ ਡੇਰਿਆਂ ਵਿੱਚ ਪੁਜੇ ਸੀ ਪਰ ਫੇਰ ਵੀ ਸਫਰ ਵਾਸਤੇ ਤਿਆਰ ਸਾਂ। ਸਤਿਗੁਰੂ ਜੀ ਨੇ ਹਵਾਈ ਜਹਾਜ਼ ਰਾਹੀਂ ਜਾਣਾ ਸੀ। ਪਰ ਅਗਲੀ ਸਵੇਰ ਪਤਾ ਲਗਾ ਕਿ ਬਾਰਸ਼ਾਂ ਦੇ ਕਾਰਨ ਸੜਕ ਰਾਹੀਂ ਸਫਰ ਸੰਭਵ ਨਹੀਂ ਹੈ। ਅਗੋਂ ਕੀ ਪਰਬੰਧ ਕਰਨਾ ਹੈ ਉਸ ਵਾਸਤੇ ਸ: ਸਤਵੰਤ ਸਿੰਘ ਪ੍ਰਧਾਨ ਜਤਨਸ਼ੀਲ ਸਨ। ਅੰਤ ਵਿੱਚ ਸੂਚਨਾ ਮਿਲੀ ਕਿ ਬਹੁਤੀ ਸੰਗਤ 9 ਤਾਰੀਖ ਨੂੰ ਰੇਲ ਰਾਹੀਂ ਸਫਰ ਕਰੇਗੀ ਅਤੇ 10 ਤਾਰੀਖ ਨੂੰ ਮੋਸ਼ੀ ਪਹੁੰਚੇਗੀ। ਇਸ ਹਿਸਾਬ ਸਾਨੂੰ ਪੂਰੇ ਢਾਈ ਤਿੰਨ ਦਿਨ ਹੋਰ ਦਾਰਾਸਲਾਮ ਵਿੱਚ ਮਿਲ ਗਏ ਸਨ।

ਹਵਾਈ ਜਹਾਜ਼ ਦੁਆਰਾ ਬਹੁਤ ਥੋਹੜੀਆਂ ਸੀਟਾਂ ਮਿਲੀਆਂ ਸਨ। ਉਸ ਵਿੱਚ ਕੁਝ ਸਿੰਘ ਭੇਜ ਦਿੱਤੇ ਗਏ। ਗੁਰਮੁਖ ਸਿੰਘ ਵੀਡੀਓ ਕੈਮਰਾਮੈਨ ਨੂੰ ਸੀਟ ਮਿਲ ਗਈ ਸੀ ਜਿਸ ਕਾਰਨ ਉਹ ਤਸਵੀਰਾਂ ਖਿੱਚ ਸਕੇ ਪਰ ਸਾਨੂੰ ਨਾ ਭੇਜਣ ਦਾ ਸਿੱਟਾ ਨਿਕਲਿਆ ਕਿ ਤਕਰੀਬਨ ਚਾਰ ਦਿਨ ਦਾ ਅੱਖੀਂ ਵੇਖਿਆ ਹਾਲ ਸਾਨੂੰ ਪ੍ਰਾਪਤ ਨਾ ਹੋਇਆ।

ਜਦੋਂ ਤਕ ਸਤਿਗੁਰੂ ਜੀ ਦਾਰਾਸਲਾਮ ਰਹੇ ਬਹੁਤ ਵਧੀਆ ਅਤੇ ਕਰੀਬੀ ਸਤਿਸੰਗ ਚਲਦਾ ਰਿਹਾ। ਸ: ਦਇਆ ਸਿੰਘ ਜੀ ਦੀ ਕੋਠੀ ਦੇ ਲਾਅਨ ਉੱਤੇ ਪਪੀਤਿਆਂ ਦੇ ਬੂਟਿਆਂ ਹੇਠ ਸਤਿਗੁਰੂ ਜੀ ਬਚਨ ਕਰਦੇ ਅਤੇ ਹਾਕੀ ਦੇ ਖਿਡਾਰੀਆਂ ਅਤੇ ਦੂਸਰੇ ਯਾਤਰੂਆਂ ਨੂੰ ਗਿਆਨ ਦੀਆਂ ਗੱਲਾਂ ਦਸਦੇ। ਆਪ ਜੀ ਨੇ ਹਾਕੀ ਵਾਲਿਆਂ ਨੂੰ ਕਿਹਾ ਜਿਵੇਂ ਹਾਕੀ ਵਲ ਧਿਆਨ ਦੇਂਦੇ ਹੋ ਇਵੇਂ ਇਸ ਪਾਸੇ, ਨਾਮ ਸਿਮਰਨ ਵਲ ਧਿਆਨ ਦਿਓਗੇ ਤਾਂ ਇਧਰ ਵੀ ਪ੍ਰਾਪਤੀ ਹੋ ਜਾਵੇਗੀ। ਇਸ ਸਬੰਧ ਵਿੱਚ ਪੰਡਿਤ ਗੋਪਾਲ ਸਿੰਘ ਜੀ ਨੇ ਇਕ ਸਿੱਖ ਨਿਹਾਲ ਸਿੰਘ ਦੀ ਕਥਾ ਸੁਣਾਈ ਕਿ ਉਹਨਾਂ ਲਕੜ ਦਾ ਸਾਰੰਦਾ ਬਣਾਇਆ ਸੀ ਤੇ ਕਿੱਲੀ ਨਾਲ ਟੰਗਿਆ ਹੋਇਆ ਉਹ ਆਪਣੇ ਆਪ ਵਜਦਾ ਹੁੰਦਾ ਸੀ। ਇਕ ਕਥਾ ਸਤਿਗੁਰੂ ਜੀ ਨੇ ਗੁਰੂ ਸਹਾਇ ਸਿੰਘ ਦੀ ਸੁਣਾਈ ਜਿਸ ਨੂੰ ਸ਼ਬਦ ਦਾ ਸਰੂਪ ਗੁਰੂ ਰਾਮ ਸਿੰਘ ਜੀ ਦੇ ਵਿੱਚ ਦਿਸਿਆ ਸੀ। ਘਰ ਵਾਲੇ, ਗੁਰੂ ਸਹਾਇ ਸਿੰਘ ਨੂੰ ਮਰਿਆ ਜਾਣ ਪੈਰਾਂ ਤੇ ਜਾਈਫਲ ਆਦਿ ਮਲ ਰਹੇ ਸਨ ਪਰ ਵਾਪਸੀ ਤੇ ਸੰਤਾਂ ਦਸਿਆ ਕਿ ਜੋ ਸਵਾਦ ਉਹਨਾਂ ਨੂੰ ਅੱਜ ਆਇਆ ਹੈ ਜ਼ਿੰਦਗੀ ਵਿੱਚ ਕਦੇ ਵੀ ਨਹੀਂ ਆਇਆ।

ਪਿੰਡ ਅਮਰਾਸਰ ਦੇ ਸੰਤ ਗੋਪਾਲ ਸਿੰਘ ਜੀ ਬਾਬਤ ਸਤਿਗੁਰਾਂ ਕਾਫੀ ਬਚਨ ਸੁਣਾਏ ਕਿ ਉਹ ਬਹੁਤ ਪਹੁੰਚੀ ਹੋਈ ਅਵਸਥਾ ਵਾਲੇ ਸੰਤ ਸਨ।

ਇਕ ਉਪਦੇਸ਼ ਵਿੱਚ ਸਤਿਗੁਰੂ ਜੀ ਨੇ ਵਿਆਖਿਆ ਕਰਦਿਆਂ "ਲੋਗ ਕੁਟੰਬ ਸਭਹੁ ਤੇ ਤੋਰੈ, ਤਉ ਆਪਨ ਬੇਢੀ ਆਵੈ ਹੋ" ਦਾ ਜ਼ਿਕਰ ਕੀਤਾ ਤੇ ਕਿਹਾ ਕਿ ਲੋਕਾਂ ਅਤੇ ਕੁਟੰਬ ਨਾਲੋਂ ਟੁਟ ਜਾਣ ਤੇ ਪਰਮਾਤਮਾ ਨਿਹਾਲ ਕਰਦਾ ਹੈ। ਪਰ ਤੁਸੀਂ ਵੇਖੋ ਕਿ ਇਨਸਾਨ ਲੋਕ ਅਤੇ ਕੁਟੰਬ ਤੋਂ ਪੈਸਿਆਂ ਖਾਤਰ ਤੋੜ ਲੈਂਦਾ ਹੈ। ਪਿੱਛੇ ਅਖਬਾਰਾਂ ਵਿੱਚ ਇਕ ਐਸਾ ਹਾਦਸਾ ਛਪਿਆ ਸੀ ਜਿਸ ਵਿੱਚ ਜਾਇਦਾਦ ਦੀ ਖਾਤਰ ਇਕ ਆਦਮੀ ਨੂੰ ਮਾਰਿਆ ਗਿਆ। ਉਸ ਦੀ ਭੈਣ ਨੇ ਥੱਲੇ ਥਾਪੜਾ ਰੱਖਿਆ ਤਾਂ ਕਿ ਲਹੂ ਥੱਲੇ ਨਾ ਡੁੱਲੇ। ਵੱਢ ਮਾਰ ਕੇ ਰੂੜੀ ਵਿੱਚ ਦਬ ਦਿੱਤਾ। ਉਸਨੂੰ ਫਿਰ ਕੁੱਤਿਆਂ ਨੇ ਪੁੱਟਿਆ। ਲੋਗ ਕੁਟੰਬ ਤੋਂ ਬੜੀ ਭੈੜੀ ਤਰ੍ਹਾਂ ਟੁੱਟੀਦਾ ਹੈ। ਸਤਿਗੁਰੂ ਵਾਲੇ ਪਾਸਿਓਂ ਹੋ ਕੇ ਲੋਕ ਕੁਟੰਬ ਤੋਂ ਟੁੱਟੀਏ ਤਾਂ ਫਿਰ ਉਹ ਕ੍ਰਿਤ ਕ੍ਰਿਤ ਨਿਹਾਲ ਕਰਜ ਹੈ। ਸ: ਦਇਆ ਸਿੰਘ ਮਹਿੰਦਰ ਸਿੰਘ ਰਿਸ਼ਤੇਦਾਰ ਵੀ ਹਨ ਪਰ ਲੋਕਾਂ ਨਾਲੋਂ ਟੁੱਟ ਕੇ ਉਹਨਾਂ ਕੰਮ ਕੀਤਾ ਹੈ। ਵਿਹਾਰ 'ਚ ਕੰਮ ਕਰਦਿਆਂ ਕਈ ਵਾਰ ਪੈਸਾ ਆਉਣਾ ਹਟ ਵੀ ਜਾਂਦਾ ਹੈ ਪਰ ਵਿਹਾਰ ਨਹੀਂ ਛਡੀਦਾ ਇਵੇਂ ਹੀ ਸਾਨੂੰ ਨਾਮ ਨਹੀਂ ਵਿਸਾਰਨਾ ਚਾਹੀਦਾ। ਨਾਮ ਦੇ ਬਰਾਬਰ ਕੋਈ ਚੀਜ਼ ਨਹੀਂ। ਸਤਿਗੁਰੂ ਜੀ ਗੁਰਬਾਣੀ ਵਿੱਚ ਫੁਰਮਾਉਂਦੇ ਹਨ :

ਰਾਮ ਨਾਮੁ ਉਰਿ ਹਾਰੁ

ਸਾਰੀ ਦੁਨੀਆ ਇਕ ਪਾਸੇ ਹੋਵੇ, ਇਕ ਪਾਸੇ ਰਾਮ ਦਾ ਨਾਮ ਹੋਵੇ ਤੁਲ ਨਹੀਂ ਹੋ ਸਕਦਾ। ਭਜਨ ਬਾਣੀ ਵਲ ਤਗੜੇ ਹੋ ਕੇ ਲਗੋ। ਸਤਿਗੁਰੂ ਰਾਮ ਸਿੰਘ ਜੀ ਦਾ ਜੁੱਗ ਹੈ। ਉਹਨਾਂ ਦੀ ਮੋਹਰ ਲਗਣੀ ਜ਼ਰੂਰੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਭਾਵਨਾ

ਹੋਣੀ ਚਾਹੀਦੀ ਹੈ। ਜੇ ਕੋਈ ਲੂਣ ਵਾਲਾ ਪਦਾਰਥ ਬਗੈਰ ਧਿਆਨ ਦਿੱਤਿਆਂ ਖਾਧਾ ਜਾਵੇ ਤਾਂ ਲੂਣ ਫਿਰ ਵੀ ਅੰਦਰ ਚਲਾ ਹੀ ਜਾਂਦਾ ਹੈ। ਜੇ ਭਜਨ ਕਰਦਿਆਂ ਧਿਆਨ ਭਜਨ ਵਲ ਕਿਤੇ ਨਹੀਂ ਵੀ ਲਗਦਾ ਤਾਂ ਵੀ ਉਹ ਅਸਰ ਕਰੇਗਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਕ ਥਾਂ ਇਕ ਪ੍ਰਸੰਗ ਵਿੱਚ ਕਿਹਾ ਸੀ ਕਿ ਪੜ੍ਹੇ ਨਰਕਾਂ ਨੂੰ ਜਾਣਗੇ ਪਰ ਜਿਨ੍ਹਾਂ ਭਜਨ ਕੀਤਾ ਉਹ ਅਨਪੜ੍ਹਿਆਂ ਵੀ ਤਰ ਜਾਵੇਗਾ। ਅਰਦਾਸ ਕਰਕੇ ਸਤਿਗੁਰਾਂ ਦਾ ਹੁਕਮ ਮੰਨਿਆ ਕਰੋ। ਇਕ ਘੰਟਾ ਨਾਮ ਸਿਮਰਨ ਸਣੇ ਕੇਸੀ ਇਸ਼ਨਾਨ ਕਰਿਆ ਕਰੋ। ਆਲੇ ਦੁਆਲੇ ਸੁਖ ਸ਼ਾਂਤੀ ਰਹੇਗੀ। ਅਗੇ ਚੰਗਾ ਥਾਂ ਮਿਲੇਗਾ।

**ਸ: ਦਇਆ ਸਿੰਘ ਮਠਾੜੂ**

ਦਾਰਾਸਲਾਮ ਛਡਣ ਤੋਂ ਪਹਿਲਾਂ ਮੈਂ ਸ: ਦਇਆ ਸਿੰਘ ਦੀ ਮਨੋ-ਅਵਸਥਾ ਜਾਨਣੀ ਚਾਹੀ। ਉਹਨਾਂ ਦਾ ਘਰ ਕਿੰਨੇ ਦਿਨਾਂ ਤੋਂ ਸਤਿਗੁਰੂ ਜੀ ਦਾ ਨਿਵਾਸ ਅਸਥਾਨ ਬਣਿਆ ਹੋਇਆ ਸੀ ਅਤੇ ਇਕ ਸਤਿਸੰਗੀ ਮੇਲੇ ਦਾ ਰੂਪ ਧਾਰਿਆ ਹੋਇਆ ਸੀ। ਉਹ ਸਤਿਗੁਰੂ ਜੀ ਦੀ ਕ੍ਰਿਤਗਤਾ ਦੇ ਪਿਆਰ ਵਿੱਚ ਭਿਜੇ ਹੋਏ ਸਨ। ਉਹਨਾਂ ਕਾਫੀ ਕੁਝ ਦਸਿਆ। ਇਸ ਤੋਂ ਬਾਅਦ ਉਹਨਾਂ ਨੈਰੋਬੀ ਦੀ ਨਾਮਧਾਰੀ ਧਰਮਸ਼ਾਲਾ ਵਿੱਚ ਵੀ ਆਪਣੇ ਵਿਚਾਰ ਉਹਨਾਂ ਲੀਹਾਂ ਤੇ ਪੇਸ਼ ਕੀਤੇ। ਮੇਰੇ ਅਰਜ਼ ਕਰਨ ਤੇ ਉਹਨਾਂ ਆਪਣੀਆਂ ਭਾਵਨਾਵਾਂ ਨੂੰ ਲਿਖਤੀ ਰੂਪ ਵਿੱਚ ਮੈਨੂੰ ਭੇਜਿਆ। ਅਗਲੇ ਸਫਰ ਤੇ ਚਲਣ ਤੋਂ ਪਹਿਲਾਂ ਸ: ਦਇਆ ਸਿੰਘ ਜੀ ਦੇ ਮਨੋਭਾਵ ਪਾਠਕਾਂ ਨਾਲ ਸਾਂਝੇ ਕਰਦਾ ਹਾਂ। ਆਪ ਲਿਖਦੇ ਹਨ :

**ਨੀਚਹ ਊਚ ਕਰੈ**

...ਗੁਰੂ ਨਾਨਕ ਜੀ ਦੇ ਸਮੇਂ ਅੰਦਰ ਦੇਵਲੂਤ ਨੇ ਗੁਰੂ ਨਾਨਕ ਦੇਵ ਜੀ ਨੂੰ ਰਸੋਈ ਦੀ ਬੇਨਤੀ ਕੀਤੀ। ਭੋਜਨ ਕਰਨ ਲਈ ਆਖਿਆ। ਉਹ ਦੇਵਲੂਤ ਮਾਸ ਖਾਂਦਾ ਸੀ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਹਦੀ ਰਸੋਈ ਕਬੂਲ ਨਹੀਂ ਕੀਤੀ ਸੀ ਤੇ ਕਾਰਨ ਦਸਿਆ ਸੀ ਕਿ ਕਿਉਂਕਿ ਤੂੰ ਜੀਵ ਮਾਰ ਕੇ ਖਾਂਦਾ ਹੈਂ ਇਸ ਵਾਸਤੇ ਅਸੀਂ ਤੇਰੇ ਘਰ ਦਾ ਨਹੀਂ ਖਾਵਾਂਗੇ।

ਏਸੇ ਹੀ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਰਾਜਾ ਸਾਂਸੀ ਪਿੰਡ ਵਿੱਚ ਸਤਿਗੁਰੂ ਜੀ ਵਿਚਰ ਰਹੇ ਸਨ ਤਾਂ ਪਿੰਡ ਦੇ ਸਰਦਾਰ ਨੇ ਘੋੜੀ ਦੀ ਵਾਗ ਫੜ ਲਈ ਅਤੇ ਆਖਿਆ ਸੱਚੇ ਪਾਤਸ਼ਾਹ ਅੱਜ ਲੰਗਰ ਮੇਰੇ ਘਰ ਕਰੋ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਆਖਿਆ ਤੂੰ ਮਾਸ ਖਾਂਦਾ ਹੈਂ। ਤੇਰੇ ਘਰ ਦਾ ਲੰਗਰ ਸਾਨੂੰ ਮਨਜ਼ੂਰ ਨਹੀਂ। ਤੂੰ ਮਾਸ ਸ਼ਰਾਬ ਦਾ ਸੇਵਨ ਬੰਦ ਕਰ ਦੇ ਤਾਂ ਤੇਰੇ ਘਰ ਲੰਗਰ ਕਰਾਂਗੇ ਤਾਂ ਸਰਦਾਰ ਨੇ ਅਗੋਂ ਆਖਿਆ, "ਮੈਂ ਇਹ ਨਹੀਂ ਛੱਡ ਸਕਦਾ" ਤਾਂ ਸੱਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਨੇ ਆਖਿਆ : "ਛੱਡ ਦੇ ਘੋੜੇ ਦੀ ਵਾਗ।"

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਪਹਿਲੀ ਅਫਰੀਕਾ ਦੀ ਫੇਰੀ ਸਮੇਂ ਬੰਬਈ ਤੋਂ ਪਾਣੀ ਵਾਲੇ ਜਹਾਜ਼ ਰਾਹੀਂ ਜਦ ਮੰਬਾਸੇ ਜਾ ਕੇ ਉਤਰੇ ਤਾਂ ਉਥੋਂ ਦਾ ਵਾਤਾਵਰਣ ਦੇਖਦਿਆਂ ਹੋਇਆ ਸੱਚੇ ਪਾਤਸ਼ਾਹ ਜੀ ਨੇ ਆਪਣੇ ਨਿੱਜੀ ਲਾਂਗਰੀ ਰਤਨ ਸਿੰਘ ਜੀ ਨੂੰ ਆਖਿਆ ਕਿ ਏਥੋਂ ਦੇ ਸਾਰੇ ਬੰਦੇ ਮਾਸ ਸ਼ਰਾਬ ਦੀ ਵਰਤੋਂ ਕਰਦੇ ਹਨ। ਅਸੀਂ ਮਾਸ ਸ਼ਰਾਬ ਖਾਣ ਪੀਣ ਵਾਲੇ ਦੇ ਘਰ ਦਾ ਕੁਝ ਨਹੀਂ ਖਾਣਾ ਪੀਣਾ ਤੇ ਤੂੰ ਆਪਣੇ ਪੈਸਿਆਂ ਦੀ ਰਸਦ ਲੈ ਕੇ ਲੰਗਰ ਕਰਨਾ। ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਬਚਨਾਂ 'ਚ ਇਹ ਗਲ ਆਉਂਦੀ ਹੈ ਕਿ ਇਕ ਲਾਹੌਰ ਤੋਂ ਬੀਬੀ ਨਰਿੰਦਰ ਜੀ ਸਨ। ਉਹਨਾਂ ਆਖਿਆ ਸੱਚੇ ਪਾਤਸ਼ਾਹ ਅਸੀਂ ਇਹੋ ਜਿਹੀ ਕਿਸੇ ਚੀਜ਼ ਦੀ ਵਰਤੋਂ ਨਹੀਂ ਕਰਦੇ ਅਤੇ ਭਜਨ ਵੀ ਲਿਆ ਹੋਇਆ ਹੈ। ਉਸ ਘਰ ਸੱਚੇ ਪਾਤਸ਼ਾਹ ਜੀ ਕਿਰਪਾ ਕੀਤੀ ਅਤੇ ਲੰਗਰ ਆਦਿ ਬਣਾਇਆ। ਇਹ ਗਲ ਜਦ ਸਾਰਿਆਂ ਦੇ ਕੰਨਾਂ ਵਿੱਚ ਪੈ ਗਈ ਕਿ ਮਾਸ ਸ਼ਰਾਬ ਦੀ ਵਰਤੋਂ ਕਰਨ ਵਾਲੇ ਦੇ ਘਰ ਦਾ ਇਹਨਾਂ ਕੁਝ ਨਹੀਂ ਛਕਣਾ ਤਾਂ ਸਾਰਿਆਂ ਨੂੰ ਕੰਨ ਹੋ ਗਏ ਤੇ ਲਗੇ ਵਿਚਾਰਾਂ ਕਰਨ। ਤਾਂ ਸੱਚੇ ਪਾਤਸ਼ਾਹ ਐਸੀ ਕ੍ਰਿਪਾ ਕੀਤੀ ਕਿ ਇਨਸਾਨ ਤੋਂ ਦੇਵਤੇ ਬਣਾ ਦਿੱਤੇ ਜਿਹਦਾ ਸਿੱਟਾ ਅੱਜ ਅਸੀਂ ਦੇਖ ਰਹੇ ਹਾਂ। ਅਨੇਕਾਂ ਘਰਾਂ ਨੇ ਭਜਨ ਪੁੱਛ ਕੇ ਮਾਸ ਸ਼ਰਾਬ ਦਾ ਤਿਆਗ ਕਰ ਕੇ ਆਪਣਾ ਜਨਮ ਸਫਲ ਕੀਤਾ ਅਤੇ ਅੱਜ ਵੀ ਹੁਣ ਦੇ ਮੌਜੂਦਾ ਸਤਿਗੁਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਦੁਨੀਆਂ ਨੂੰ ਤਾਰਦੇ ਹੋਏ ਪ੍ਰਦੇਸ ਫੇਰੀ ਸਮੇਂ ਯੂਨਾਈਟਿਡ ਸਟੇਟਸ ਗਏ। ਉੱਥੇ ਇਕ ਸਿੱਖ ਜਿਸ ਦਾ ਨਾਮ ਦਰਸ਼ਨ ਸਿੰਘ ਜਿਹੜਾ ਕਿ ਬੜਾ ਰਈਸ, ਬੜੇ ਹੀ ਪਟਰੋਲ ਪੰਪਾਂ ਦਾ ਮਾਲਕ ਹੈ ਉਸ ਨੇ ਲੰਗਰ ਕਰਨ ਵਾਸਤੇ ਬੇਨਤੀ ਕੀਤੀ। ਇਹਨਾਂ ਸਤਿਗੁਰਾਂ ਅਗੋਂ ਬਚਨ ਕੀਤਾ ਕਿ ਤੂੰ ਮਾਸ ਸ਼ਰਾਬ ਦਾ ਤਿਆਗ ਕਰ ਦੇ ਤਾਂ ਤੇਰੇ ਘਰ ਲੰਗਰ ਕਰਾਂਗੇ। ਅਗੋਂ ਉਤਰ ਸਤਿਬਚਨ ਦਾ ਆਇਆ ਤਾਂ ਸ: ਦਰਸ਼ਨ ਸਿੰਘ ਨੂੰ ਆਪਣੇ ਹਿਰਦੇ ਵਿੱਚ ਥਾਂ ਦੇ ਕੇ ਸਤਿਗੁਰੂ ਜੀ ਨੇ ਨਿਵਾਜਿਆ ਅਤੇ ਲੰਗਰ ਕੀਤਾ।

1964 ਸਮੇਂ ਹੋਏ ਦੌਰੇ ਦੀ ਗੱਲ ਹੈ ਕਿ ਸਤਿਗੁਰੂ ਸੱਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਮਹਾਰਾਜ ਨੇ ਦਾਸ ਦੀ ਅਰਜ਼ ਮੰਨਦਿਆਂ ਨੈਰੋਬੀ ਤੋਂ ਦਾਰਾਸਲਾਮ ਵਿਖੇ ਮੇਰੇ ਗਰੀਬ ਨਾਚੀਜ਼ ਦਇਆ ਸਿੰਘ ਦੇ ਘਰ ਚਰਨ ਪਾਏ ਤਾਂ ਉਸ ਸਮੇਂ ਦਾਸ ਕੋਲ ਦੋ ਕਮਰੇ ਦਾ ਛੋਟਾ ਜਿਹਾ ਫਲੈਟ ਸੀ। ਚੌਥੀ ਮੰਜ਼ਲ ਤੇ ਸੱਚੇ ਪਾਤਸ਼ਾਹ ਦਾਸ ਦੇ ਗ੍ਰਹਿ ਵਿਖੇ ਸ਼ਸ਼ੋਭਤ ਸਨ। ਇਕ ਸੋਫੇ ਦੀ ਕੁਰਸੀ ਤੇ ਬੈਠੇ ਸਨ ਤੇ ਏਥੋਂ ਦਾਰਾਸਲਾਮ ਸ਼ਹਿਰ ਦੇ ਕੁਝ

ਪਤਵੰਤੇ ਸੱਜਨ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਲਈ ਘਰ ਆਏ ਜਿੱਥੇ ਕੁ ਸੱਚੇ ਪਾਤਸ਼ਾਹ ਬਿਰਾਜਮਾਨ ਸਨ। ਉਹਨਾਂ ਸੱਜਨਾਂ ਵਿੱਚ ਇਕ ਦਰਸ਼ਨ ਸਿੰਘ ਭਰੀਆ ਸ੍ਰੀ ਗੁਰੂ ਸਿੰਘ ਸਭਾ ਦਾ ਸਕੱਤਰ ਸੀ ਤੇ ਸੱਚੇ ਪਾਤਸ਼ਾਹ ਨਾਲ ਬਚਨ ਬਲਾਸ ਕਰਦਿਆਂ ਉਹਨਾਂ ਆਖਿਆ ਕਿ ਸਾਨੂੰ ਅੱਜ ਹੀ ਪਤਾ ਲਗਾ ਕਿ ਆਪ ਜੀ ਆਏ ਹੋ। ਜੇ ਪਹਿਲਾਂ ਪਤਾ ਲਗਦਾ ਤਾਂ ਆਪ ਜੀ ਲਈ ਕੋਈ ਖੁਲ੍ਹੀ ਜਗ੍ਹਾ ਦਾ ਬੰਦੋਬਸਤ ਕਰ ਲੈਂਦੇ। ਗਰੀਬ ਨਵਾਜ਼ ਜੀ ਨੇ ਅਗੋਂ ਆਖਿਆ ਕਿ ਜਗ੍ਹਾ ਦੀ ਲੋੜ ਇੱਥੇ (ਹਿਰਦੇ ਵਲ ਇਸ਼ਾਰਾ) ਹੋਣੀ ਚਾਹੀਦੀ ਹੈ ਹੋਰ ਵੱਡੇ ਥਾਂ ਦੀ ਲੋੜ ਨਹੀਂ। ਬਸ ਫੇਰ ਕੀ ਸੀ। ਘਟ ਘਟ ਕੇ ਅੰਤਰ ਕੀ ਜਾਨਤ, ਸਿੱਖ ਤੇ ਮਿਹਰ ਕਰਨੀ ਉਹਦੀ ਆਪਣੀ ਰਜ਼ਾ ਹੈ। ਏਸ ਤੋਂ ਮਗਰੋਂ ਪਾਤਸ਼ਾਹ ਦੇ ਦੌਰੇ ਹੋਰ ਵੀ ਵਧੇਰੇ ਹੋਏ। ਪਰ ਅੱਜ ਨਾਮਧਾਰੀ ਇੰਟਰਨੈਸ਼ਨਲ ਮੇਲਾ ਜੋ ਜੂਨ 27-28-29-30 ਨੂੰ ਪਾਤਸ਼ਾਹਾਂ ਦੀ ਕਿਰਪਾ ਨਾਲ ਹੋਇਆ, ਉਹ ਯਾਤਰੂ ਜਨਾਂ ਦੇਖਿਆ ਹੈ ਕਿ ਕਿਡੇ ਵੱਡੇ ਪੈਮਾਨੇ ਤੇ ਮਹੱਲ ਪਾਤਸ਼ਾਹ ਨੇ ਸੇਵਕਾਂ ਨੂੰ ਬਲ ਬਖਸ਼ ਕੇ ਬਣਵਾ ਲਏ ਹਨ। ਇਹਨਾਂ ਮਹਲਾਂ ਵਿੱਚ ਪਾਤਸ਼ਾਹ ਜੀ ਮੇਲੇ ਸਮੇਂ ਬਰਾਜਮਾਨ ਹੋਏ ਅਤੇ ਨਾਲ ਨਾਲ ਯਾਤਰੂ ਜਨ ਵੀ ਰਹੇ ਹਨ। ਇਹ ਦ੍ਰਿਸ਼ ਤਕ ਕੇ ਸੇਵਕ ਨੂੰ ਇਹ ਗੱਲ ਬੜੀ ਯਾਦ ਆਈ। ਸੋਝੀ ਹੋਈ ਕਿ ਪਾਤਸ਼ਾਹ ਤੂੰ ਬੜਾ ਬੇਅੰਤ ਹੈ।

ਇਹ ਹਨ ਅਜ ਦੇ ਵਰਤਮਾਨ ਸਤਿਗੁਰੂ ਜੀ ਦੇ ਚੋਜ ਇਹੋ ਜਿਹੀਆਂ ਅਨੇਕਾਂ ਹੀ ਘਟਨਾਵਾਂ ਹਨ। ਸਤਿਗੁਰੂ ਦੀ ਵਡਿਆਈ ਬੰਦਾ ਕੁਝ ਨਹੀਂ ਕਹਿ ਸਕਦਾ। ਛੋਟੀ ਥਾਂ ਤੋਂ ਵਡੀ ਥਾਂ ਆਪ ਹੀ ਬਣਾ ਦਿੱਤੀ।

**ਮੋਸ਼ੀ ਨੂੰ ਰਵਾਨਗੀ**

9 ਜੁਲਾਈ ਨੂੰ ਅਸੀਂ ਦਾਰਾਸਲਾਮ ਦੇ ਰੇਲਵੇ ਸਟੇਸ਼ਨ ਤੇ ਪੁਜੇ। ਸਾਡੇ ਵਿੱਚੋਂ ਬਹੁਤਿਆਂ ਦੀ ਦਾਰਾਸਲਾਮ ਨੂੰ ਅਲਵਿਦਾ ਹੀ ਸੀ ਪਰ ਪਤਾ ਕਿਸੇ ਨੂੰ ਨਹੀਂ ਸੀ। ਸਭ ਸਮਝਦੇ ਸਨ ਕਿ ਵਾਪਸ ਦਾਰਾਸਲਾਮ ਆ ਕੇ ਹੀ ਭਾਰਤ ਨੂੰ ਪਰਤਾਂਗੇ। ਪਿਛਲੇ ਦੋ ਦਿਨ ਬਹੁਤ ਦਿਲਚਸਪ ਸਰਗਰਮੀਆਂ ਨਾਲ ਭਰੇ ਰਹੇ ਹਨ। ਕੁਝ ਲੋਕ ਗੱਡੀਆਂ ਭਰ ਕੇ ਹਵਾਈ ਅੱਡੇ ਕਿਲਮਿਨ ਜਾਰੋ ਦੀ ਸਥਾਨਕ ਉਡਾਣ ਵਾਸਤੇ ਲੈ ਜਾਏ ਜਾਂਦੇ ਅਤੇ ਵਾਪਸ ਆ ਜਾਂਦੇ। ਇਕ ਦਿਨ ਤਾਂ ਤਨਜ਼ਾਨੀਆ ਤੇ ਪ੍ਰਧਾਨ ਨਾਈਰੇਰੇ ਵਿਦੇਸ਼ ਯਾਤਰਾ ਤੇ ਜਾ ਰਹੇ ਸਨ। ਇਸ ਵਾਸਤੇ ਸਭ ਹਵਾਈ ਉਡਾਨਾਂ ਰੱਦ ਕਰ ਦਿੱਤੀਆਂ ਗਈਆਂ। ਇਕ ਦਿਨ ਅੱਡੇ ਤੇ ਜਾ ਕੇ ਪਤਾ ਲਗਾ ਕਿ ਕੋਈ ਸੀਟ ਨਹੀਂ ਹੈ। ਅਤੇ ਅੰਤਲੇ ਦਿਨ ਤਨਜ਼ਾਨੀਆ ਸੰਗਤ ਦੇ ਪ੍ਰਧਾਨ ਸ: ਸਤਵੰਤ ਸਿੰਘ ਪਾਲਰੇ ਜੀ ਨੇ ਐਲਾਨ ਕੀਤਾ ਕਿ 27 ਸਵਾਰੀਆਂ ਮੋਸ਼ੀ-ਆਰੂਸ਼ਾ ਰੇਲ ਤੇ ਨਹੀਂ ਜਾ ਰਹੀਆਂ ਸਗੋਂ ਵਾਪਸ ਭਾਰਤ ਜਾਣਗੀਆਂ। ਉਹਨਾਂ ਦੀਆਂ ਸੀਟਾਂ ਦਾ ਪ੍ਰਬੰਧ ਹੋ ਗਿਆ ਹੈ। ਇਹਨਾਂ 27 ਸਵਾਰੀਆਂ ਵਿੱਚ ਹਾਕੀ ਦੀ ਸਾਰੀ ਟੀਮ ਵੀ ਸ਼ਾਮਲ ਸੀ। ਸੋ ਯਕਦਮ ਉਹਨਾਂ ਦੇ ਬਝੇ ਬਝਾਏ ਬਿਸਤਰੇ ਰੇਲ ਤੇ ਚੜ੍ਹਨੋਂ ਰੁਕ ਗਏ। ਬਾਅਦ ਵਿੱਚ ਉਹ ਭਾਰਤ ਵੀ ਨਾ ਆ ਸਕੇ ਤੇ ਦਾਰਾਸਲਾਮ ਹੀ ਰਹਿਣਾ ਪਿਆ। ਭੁਲੇਖੇ ਨਾਲ ਹੀ ਉਹਨਾਂ ਦੀ ਆਰੂਸ਼ਾ ਯਾਤਰਾ ਮਨਸੂਖ ਹੋ ਗਈ।

**ਰੇਲ ਦਾ ਸਫਰ**

ਰੇਲ ਵਿੱਚ ਦੋ ਡਬਿਆਂ ਵਿੱਚ ਸੀਟਾਂ ਸਨ। ਫਸਟ ਕਲਾਸ ਵਿੱਚ 6 ਅਤੇ 52 ਸੈਕਿੰਡ ਕਲਾਸ ਵਿੱਚ। ਸੈਕਿੰਡ ਕਲਾਸ ਦੀਆਂ 52 ਉਤੇ 27 ਸਵਾਰੀਆਂ ਨੇ ਬੈਠਣਾ ਸੀ। ਕਿਉਂਕਿ 27 ਭਾਰਤ ਵਾਪਸ ਪਰਤ ਰਹੀਆਂ ਸਵਾਰੀਆਂ ਦੀ ਰੀਜ਼ਰਵੇਸ਼ਨ ਸੀ ਪਰ ਇੱਥੋਂ ਦੇ ਕਾਨੂੰਨ ਅਨੁਸਾਰ ਇਹ ਰੀਜ਼ਰਵੇਸ਼ਨ ਕੈਂਸਲ ਨਹੀਂ ਸੀ ਹੋ ਸਕਦੀ। ਅਸੀਂ ਸਾਰਿਆਂ ਦੇ ਨਾਲ ਵੱਡੇ ਡੱਬੇ ਵਿੱਚ ਹੀ ਬੈਠਣਾ ਪਸੰਦ ਕੀਤਾ। ਸਾਡੇ ਨਾਲ ਕੁਝ ਸਵਾਰੀਆਂ ਦਾਰਾਸਲਾਮ ਦੀਆਂ ਸਥਾਨਕ ਸੰਗਤ ਦੀਆਂ ਵੀ ਸਨ। ਇਹ ਸਜਣ ਕਈ ਸਾਲਾਂ ਤੋਂ ਇੱਥੇ ਰਹਿ ਰਹੇ ਸਨ ਪਰ ਉਹ ਰੇਲ ਤੇ ਅਜ ਹੀ ਸਵਾਰ ਹੋ ਰਹੇ ਸਨ। ਸਾਰੀ ਉਮਰ ਹੀ ਰੇਲ ਤੇ ਨਹੀਂ ਚੜ੍ਹੇ। ਰੇਲਵੇ ਕੋਚ ਵਿੱਚ ਰਾਹ ਖੁਲ੍ਹਾ ਸੀ ਦੂਸਰੇ ਡਬਿਆਂ ਚੋਂ ਸਵਾਰੀਆਂ ਆ ਜਾ ਰਹੀਆਂ ਸਨ।

ਵਿਚਲੇ ਰਸਤੇ ਤੇ ਦੋਹੀਂ ਪਾਸੀਂ ਕੇਵਲ ਦੋ ਦੋ ਸੀਟਾਂ ਸਨ। ਇਹ ਆਰਾਮਦੇਹ ਡੀਲੈਕਸ ਸੀਟਾਂ ਹਵਾਈ ਜਹਾਜ਼ ਵਰਗੀਆਂ ਹੀ ਸਨ ਅਤੇ ਢੋਆਂ ਅਗੇ ਪਿੱਛੇ ਕਰ ਕੇ ਬਹੁਤ ਆਰਾਮਦੇਹ ਵੀ ਬਣ ਜਾਂਦੀਆਂ ਸਨ ਜਿਨ੍ਹਾਂ ਤੇ ਸੁੱਤਾ ਵੀ ਜਾ ਸਕਦਾ ਸੀ। ਬਾਹਰ ਵੇਖਣ ਵਾਲੇ ਸ਼ੀਸ਼ੇ ਬਹੁਤ ਵੱਡੇ ਸਨ, ਕੋਈ ਇਕ ਮੀਟਰ ਉੱਚੇ ਪਰ ਇਹ ਖੁਲ੍ਹਦੇ ਉਪਰੋਂ ਸਨ ਭਾਵ ਸੀ ਕਿ ਜੇ ਸ਼ੀਸ਼ੇ ਖੁਲ੍ਹੇ ਰਹਿਣ ਤਾਂ ਸਿਧੀ ਹਵਾ ਨਹੀਂ ਸੀ ਪੈਂਦੀ। ਬਹੁਤ ਸਾਰੀਆਂ ਸਵਾਰੀਆਂ ਖੜ੍ਹੀਆਂ ਹੋ ਕੇ ਹੀ ਸ਼ੀਸ਼ਿਆਂ ਨਾਲ ਚਿਪਕੀਆਂ ਬਾਹਰ ਦੇ ਦ੍ਰਿਸ਼ਾਂ ਦਾ ਨਜ਼ਾਰਾ ਮਾਣ ਰਹੀਆਂ ਸਨ।

**ਮੇਡ ਇਨ ਇੰਡੀਆ**

ਇਹ ਡਬੇ ਭਾਰਤ ਦੇ ਹੀ ਬਣੇ ਹੋਏ ਸਨ ਮਜ਼ਬੂਤ ਸਨ। ਗੱਡੀ ਦਾ ਸਫਰ ਸੀਟਾਂ ਵਲੋਂ ਤਾਂ ਆਰਾਮਦੇਹ ਸੀ ਪਰ ਸਭ ਤੋਂ ਵੱਡਾ ਦੁਖ ਇਹ ਸੀ ਕਿ ਲੈਟਰਿਨ ਵਿੱਚ ਤੁਬਕਾ ਵੀ ਪਾਣੀ ਨਹੀਂ ਸੀ। (ਜਦੋਂ ਰਾਤ ਪਈ ਤਾਂ ਬਿਜਲੀ ਵੀ ਨਹੀਂ ਸੀ)।

ਬਾਹਰ ਦਿਸਦਾ ਇਲਾਕਾ ਝਾੜੀਆਂ ਆਦਿ ਦਾ ਵਨ ਸੀ। ਹਰੀਆਂ ਝਾੜੀਆਂ, ਘਣੇ ਦਰਖਤ, ਕੇਲਿਆਂ ਦੇ ਝੁੰਡਾਂ ਦੇ ਵਿੱਚੋਂ ਦੀ ਮੀਟਰ ਗੇਜ ਰੇਲ ਗੱਡੀ ਥੋਹੜੀ ਸਪੀਡ ਤੇ ਜਾ ਰਹੀ ਸੀ।

ਖੇਤਾਂ ਵਿੱਚ ਛੋਟੀਆਂ ਝੁੱਗੀਆਂ ਵੀ ਬਣੀਆਂ ਹੋਈਆਂ ਸਨ। ਕੁਝ ਦੂਹਰੀਆਂ ਛੱਤਾਂ ਵਾਲੀਆਂ ਵੀ ਸਨ। ਰਸਤੇ ਵਿੱਚ ਠਹਿਰਾਂਓ ਬਹੁਤ ਘਟ ਹੀ ਆਏ।

ਪਰ ਜਦੋਂ ਗੱਡੀ ਰੁਕਦੀ ਤਾਂ ਸਵਾਰੀਆਂ ਰੇਲ ਡੱਬੇ ਦੇ ਆਰਪਾਰ ਆਉਂਦੀਆਂ। ਚਲਦੀ ਗੱਡੀ ਵਿੱਚ ਵੀ ਲੋਕ ਇਕ ਪਾਸਿਓਂ ਦੂਸਰੇ ਪਾਸੇ ਤੁਰੇ ਰਹਿੰਦੇ।

**ਰੇਲ ਵਿੱਚ ਦੀਵਾਨ**

ਰੇਲ ਵਿੱਚ ਪਹਿਲਾ ਕੰਮ ਤਾਂ ਇਹ ਕੀਤਾ ਗਿਆ ਕਿ ਦੋ ਸਥਾਨਕ ਸਿੱਖਾਂ ਨੂੰ ਪਹਿਰੇ ਤੇ ਖੜ੍ਹਾ ਕਰ ਕੇ ਇਕ ਘੰਟਾ ਨਾਮ ਸਿਮਰਨ ਕੀਤਾ ਗਿਆ। ਫੇਰ ਕੁਝ ਦੇਰ ਸ: ਪ੍ਰੀਤਮ ਸਿੰਘ ਗੀਹਲ ਯੂ.ਕੇ. ਵਾਲਿਆਂ ਕੁਝ ਕਵਿਤਾਵਾਂ ਅਤੇ ਕੁਝ ਵਖਿਆਨ ਕੀਤਾ। ਉਸ ਬਾਅਦ ਸੰਤ ਤਰਸੇਮ ਸਿੰਘ ਜੀ ਦੇ ਸਾਹਿਬਜ਼ਾਦੇ ਨੇ ਇਕ ਸ਼ਬਦ ਪੜ੍ਹਿਆ ਅਤੇ ਅੰਤ ਉਤੇ ਸੰਤ ਮਨੋਹਰ ਸਿੰਘ ਜੀ ਨੇ ਜੋਟੀਆਂ ਦੀਆਂ ਧਾਰਨਾਵਾਂ ਵਿੱਚ ਸ਼ਬਦ ਪੜ੍ਹੇ।

**ਸ਼ੀਡਾ**

ਰੇਲ ਵਿੱਚ ਖੁਲਾਸਾ ਵਾਤਾਵਰਨ ਵੀ ਰਿਹਾ। ਪ੍ਰਧਾਨ ਸਤਵੰਤ ਸਿੰਘ ਦਾ ਇਕ ਅਫਰੀਕਨ ਨੌਕਰ ਸੀ। ਉਸ ਦਾ ਨਾਮ ਸ਼ੀਡਾ ਸੀ ਤੇ ਪੰਜਾਬੀ ਹਿੰਦੀ ਜਾਣਦਾ ਸੀ। ਉਹ ਵੀ ਨਾਲ ਹੀ ਸਫਰ ਕਰ ਰਿਹਾ ਸੀ। ਜਦੋਂ ਉਹ ਪੰਜਾਬੀ ਵਿੱਚ ਗੱਲ ਕਰਦਾ ਤਾਂ ਸਾਰੇ ਹੱਸ ਪੈਂਦੇ। ਬਹੁਤ ਉਤਸੁਕਤਾ ਨਾਲ ਉਸਨੂੰ ਸੁਣਦੇ। ਉਹ ਕਹਿੰਦਾ ਓ ਪਾ ਜੀ ਕੀ ਗੱਲ ਏ, ਤੁਸੀਂ ਕੀ ਖਾਓਗੇ : ਫੇਰ ਗਾਣੇ ਗਾਉਂਦਾ "ਮੇਰੇ ਸਪਨੋਂ ਕੀ ਰਾਣੀ ਕਬ ਆਓਗੀ"। ਇਹ ਭਾਰਤੀ ਫਿਲਮੀ ਗਾਨਿਆਂ ਦਾ ਅਸਰ ਸੀ। ਇਹ ਬਚਪਨ ਤੋਂ ਹੀ ਪੰਜਾਬੀ ਵਾਤਾਵਰਨ ਵਿੱਚ ਪਲਣ ਕਰ ਕੇ ਪੰਜਾਬੀ ਸਿਖ ਗਿਆ ਸੀ। ਦਾਰਾਸਲਾਮ ਕਿਆਮ ਸਮੇਂ ਵੀ ਇਸ ਦਾ ਇਸੇ ਕਰਕੇ ਬਹੁਤ ਸੁਖ ਸੀ। ਇਹ ਮਖੌਲੀਆ ਵੀ ਬਹੁਤ ਸੀ। ਉਹ ਆਏ ਯਾਤਰੂਆਂ ਦੀ ਬਹੁਤ ਸੇਵਾ ਕਰਦਾ ਜਲ ਪਾਣੀ ਪੁਛਦਾ ਲਿਆਉਂਦਾ ਪਰ ਕਦੇ ਕਦੇ ਵਾਹਵਾ ਠੱਠਾ ਵੀ ਕਰਦਾ। ਇਕ ਦਿਨ ਪੁਛਣ ਲੱਗਾ ਠੰਡਾ ਪੀਓਗੇ? ਦੁਧ? ਚਾਟਾ। ਰਾਗੀ ਹਰਭਜਨ ਸਿੰਘ ਨੇ ਸਭ ਨੂੰ ਪੁਛ ਕੇ ਕਿਹਾ ਦੋ ਦੁਧ, ਤੀਨ ਚਾਹਟਾ, ਦੋ ਠੰਡਾ... ਵਾਪਸ ਆ ਕੇ ਕਹਿਣ ਲੱਗਾ... ਦੁਧ ਖਲਾਸ, ਠੰਡਾ ਖਲਾਸ, ਚਾਟਾ ਖਲਾਸ ਤੇ ਫੇਰ ਜ਼ੋਰ ਦੀ ਠਹਾਕਾ ਮਾਰ ਕੇ ਹੱਸਿਆ। ਸਤਵੰਤ ਸਿੰਘ ਦੇ ਹੋਟਲ ਵਿੱਚ ਵੀ ਇਹ ਕੰਮ ਕਰਦਾ ਸੀ। ਜਦੋਂ ਹੋਲਾ ਸਮਾਪਤ ਹੋਇਆ ਤਾਂ ਇਸ ਤੋਂ ਠੰਡਾ ਸੋਡਾ ਮੰਗਿਆ ਗਿਆ।

ਸ਼ੀਡਾ ਦੋ ਠੰਡਾ ਲਾਓ

ਮਨੀ? (ਪੈਸੇ ਹੈਗੇ ਨੇ)

ਨੋ ਮਨੀ (ਪੈਸੇ ਨਹੀਂ)

ਠੰਡਾ ਪਾਣੀ

ਉਹਦਾ ਉੱਤਰ ਸੀ। ਇਹਨਾਂ ਸ਼ਰਾਰਤਾਂ ਕਰ ਕੇ ਉਹ ਬਹੁਤ ਹਰਮਨ ਪਿਆਰਾ ਸੀ ਅਤੇ ਅਫਰੀਕਨ ਦੁਨੀਆ ਨਾਲ ਸਾਡੀ ਸਾਂਝ ਸੀ, ਬੋਲੀ ਕਰਕੇ।

**ਚੋਰੀ ਦਾ ਡਰ**

ਤਨਜ਼ਾਨੀਆ ਵਿੱਚ ਚੋਰੀਆਂ ਦਾ ਬਹੁਤ ਡਰ ਰਹਿੰਦਾ ਹੈ ਅਤੇ ਰੇਲ ਸਫਰ ਵਿੱਚ ਸਾਨੂੰ ਬਹੁਤ ਕਿੱਸੇ ਸੁਣਾਏ ਗਏ ਅਤੇ ਸਾਵਧਾਨੀ ਵਰਤਨ ਨੂੰ ਕਿਹਾ ਗਿਆ ਪਰ ਇਹ ਡੱਬੇ ਤਾਂ ਅੰਦਰੋਂ ਬੰਦ ਨਹੀਂ ਸਨ ਹੋ ਸਕਦੇ।

ਇਸ ਗੱਲ ਦਾ ਸਾਨੂੰ ਜ਼ਾਤੀ ਤਜ਼ਰਬਾ ਵੀ ਸੀ। ਦਾਰਾਸਲਾਮ ਵਿੱਚ ਜਿਸ ਘਰ ਵਿੱਚ ਅਸੀਂ ਠਹਿਰੇ ਹੋਏ ਸੀ। ਉਹਨਾਂ ਦਾ ਵੀਡੀਓ ਚੋਰੀ ਹੋਇਆ ਸੀ ਸਵੇਰੇ ਤਿੰਨ ਵਜੇ ਅਤੇ ਚੋਰ ਨਾਲ ਦੀਆਂ ਤਿੰਨ ਕੋਠੀਆਂ ਦੀਆਂ ਤਾਰਾਂ ਕੱਟ ਕੱਟ ਕੇ ਆਏ ਸਨ। ਹਰ ਘਰ ਵਿੱਚ ਦੋ ਦੋ ਪਹਿਰੇਦਾਰ ਸਨ ਅਤੇ ਰਾਤ ਦਿਨ ਪਹਿਰਾ ਚਲਦਾ ਸੀ। ਘਰਾਂ ਨੂੰ ਮੋਟੇ ਮੋਟੇ ਲੋਹੇ ਦੀਆਂ ਗਰਿਲਾਂ ਲਾਈਆਂ ਹੋਈਆਂ ਸਨ। ਰੇਲ ਸਫਰ ਵਿੱਚ ਨਾਲ ਜਾ ਰਹੇ ਨੌਜਵਾਨ ਸਾਰੀ ਰਾਤ ਲਗਭਗ ਜਾਗਦੇ ਰਹੇ ਪਰ ਸਾਡੇ ਵੇਖਦਿਆਂ ਹੀ ਇਕ ਕਾਰਾ ਹੋ ਹੀ ਗਿਆ।

ਸਾਡੇ ਵਾਲੇ ਡੱਬੇ ਵਿੱਚ ਕੁਝ ਸਥਾਨਕ ਕਾਲੇ ਯਾਤਰੂ ਵੀ ਸਨ। ਇਕ ਥਾਂ ਤੇ ਸਟੇਸ਼ਨ ਲਾਗੇ ਗੱਡੀ ਜ਼ਰਾ ਹੌਲੀ ਹੋਈ ਤਾਂ ਇਕ ਕਾਲਾ ਨੌਜਵਾਨ ਬਿਜਲੀ ਦੀ ਫੁਰਤੀ ਵਾਂਗ ਦਰਵਾਜੇ ਵਲੋਂ ਅੰਦਰ ਆਇਆ ਅਤੇ ਕਾਲੇ ਯਾਤਰੀ ਦੀ ਘੜੀ ਗੁਟ ਨਾਲੋਂ ਧਰੂਹ ਕੇ ਉਸੇ ਥਾਉਂ ਦੂਸਰੇ ਬੰਨੇ ਉਤਰ ਵੀ ਗਿਆ ਅਤੇ ਹਨੇਰੇ ਵਿੱਚ ਕੁਝ ਪਤਾ ਨਾ ਲਗਾ ਕਿ ਕਿਧਰ ਛਾਈਂ ਮਾਈਂ ਹੋ ਗਿਆ।

ਸਭ ਹੈਰਾਨ ਰਹਿ ਗਏ। ਸਾਡੇ ਡੱਬੇ ਵਿੱਚ ਤਾਂ ਪਾਣੀ ਦੀ ਬੂੰਦ ਵੀ ਨਹੀਂ ਸੀ। ਪਰ ਦੂਸਰੀ ਸਵੇਰ ਨੂੰ ਇਕ ਸਜਨ ਪਤਾ ਲੈ ਆਇਆ ਕਿ ਅਗਲੇ ਫਸਟ ਕਲਾਸ ਦੇ ਡੱਬਿਆਂ ਵਿੱਚ ਪਾਣੀ ਹੈ। ਬਸ ਫਿਰ ਕੀ ਸੀ ਸਭ ਸਵਾਰੀਆਂ ਵਾਰੀ ਵਾਰੀ ਰਫਾ ਹਾਜਤ ਹੋ ਆਈਆਂ ਅਤੇ ਹੱਥ ਮੂੰਹ ਧੋ ਆਈਆਂ। ਸੋਧੀ ਸਿੰਘਾਂ ਕੋਲ ਤਾਂ ਆਪਣਾ ਖੂਹ ਜਾਂ ਨਦੀ ਦੇ ਪਾਣੀ ਦਾ ਸਟਾਕ ਹੈ ਸੀ!

**ਮੋਸ਼ੀ ਪੁਜ ਗਏ**

ਕਰਦਿਆਂ ਕਰਦਿਆਂ ਅਗਲੇ ਦਿਨ 11 ਵਜੇ ਅਸੀਂ ਮੋਸ਼ੀ ਪੁਜ ਗਏ। ਇੱਥੇ ਸ: ਦਲਜੀਤ ਸਿੰਘ ਨਿਵਾਸ ਕਰਦੇ ਹਨ। ਉਹਨਾਂ ਦਾ ਘਰ ਸਟੇਸ਼ਨ ਦੇ ਲਾਗੇ ਹੀ ਹੈ। ਉਥੇ ਜਾ ਕੇ ਇਸ਼ਨਾਨ ਕਰਕੇ ਲੰਗਰ ਛੱਕਿਆ ਤੇ ਤ੍ਰਿਪਤੀ ਹੋਈ।

ਸ: ਦਲਜੀਤ ਸਿੰਘ ਨੇ ਜਲੰਧਰ ਵਿੱਚ ਆਪਣਾ ਮਕਾਨ ਬਣਵਾਇਆ ਹੈ। ਉਹ ਬੜੀ ਤੀਬਰਤਾ ਨਾਲ ਉਡੀਕ ਕਰਦੇ ਰਹੇ

ਹਨ ਕਿ ਕਦੋਂ ਸਤਿਗੁਰੂ ਜੀ ਦਾ ਦੌਰਾ ਹੋਵੇ। ਅਸੀਂ ਵੀ ਉਹਨਾਂ ਕੋਲ ਕੁਝ ਸਮਾਂ ਬਤੀਤ ਕਰਦੇ ਪਰ ਪ੍ਰੋਗਰਾਮ ਵਿੱਚ ਬਦਲੀ ਹੋਣ ਕਰਕੇ ਅਸੀਂ ਅੱਜ ਹੀ ਪੁਜ ਕੇ ਅੱਜ ਹੀ ਅਗਲੇ ਸਫਰ ਤੇ ਆਰੂਸ਼ਾ ਸ਼ਹਿਰ ਨੂੰ ਚਲੇ ਜਾਣਾ ਸੀ।

ਸ: ਦਲਜੀਤ ਸਿੰਘ ਜੀ ਨੇ ਦਸਿਆ ਕਿ ਸਤਿਗੁਰੂ ਜੀ 7 ਜੁਲਾਈ ਨੂੰ ਦਾਰਾਸਲਾਮ ਤੋਂ ਰਾਤ 10 ਵਜੇ ਮੋਸ਼ੀ ਪੁਜੇ। ਆਪ ਜੀ ਦਾ ਡੇਰਾ ਸ: ਗੁਰਮੀਤ ਸਿੰਘ ਭਮਰਾ ਪੈਨ ਫੋਲਡ ਵਾਲਿਆਂ ਦੇ ਘਰ ਸੀ ਅਤੇ ਲੰਗਰ ਵੀ ਇੱਥੇ ਸੀ।

8 ਜੁਲਾਈ ਦੀ ਆਸਾ ਦੀ ਵਾਰ ਦਾ ਕੀਰਤਨ 4.30 ਤੋਂ 6.30 ਤਕ ਹਿੰਦੂ ਮੰਦਿਰ ਦੇ ਗੀਤਾ ਹਾਲ ਵਿੱਚ ਸੀ। ਇਹ ਸਾਰਾ ਦਿਨ ਸਤਿਗੁਰੂ ਜੀ ਮੋਸ਼ੀ ਰਹੇ। ਦਿਨੇ 9 ਤੋਂ 12 ਤਕ ਮਰਾਂਗੋ ਫਾਲ (ਉਪਰੋਂ ਪਹਾੜੀ ਤੋਂ ਪਾਣੀ ਡਿਗਣ ਵਾਲੀ ਥਾਂ) ਦੇਖਣ ਗਏ। ਦੁਪਹਿਰ ਬਾਅਦ 4 ਤੋਂ 5 ਸੇਵਕਾਂ ਦੇ ਘਰਾਂ ਵਿੱਚ ਚਰਨ ਪਾਉਣ ਗਏ। ਇਕ ਨਵਾਂ ਪਰਿਵਾਰ ਵੀ ਭਜਨ ਪੁਛ ਕੇ ਸਿੱਖ ਸਜਿਆ। 5 ਤੋਂ 6 ਤਕ ਨਾਮ ਸਿਮਰਨ ਹੋਇਆ। 6 ਤੋਂ 8 ਤਕ ਕੀਰਤਨ ਅਤੇ ਪੰਡਿਤ ਗੋਪਾਲ ਸਿੰਘ ਜੀ ਦੀ ਕਥਾ ਹੋਈ।

9 ਜੁਲਾਈ ਨੂੰ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਹੋਇਆ ਅਤੇ 10 ਵਜੇ ਆਰੂਸ਼ਾ ਸ਼ਹਿਰ ਵਾਸਤੇ ਵਿਦਾ ਹੋ ਗਏ।

**ਆਰੂਸ਼ਾ ਨੂੰ**

ਅਸੀਂ 10 ਤਾਰੀਖ ਨੂੰ ਮੋਸ਼ੀ ਪੁਜੇ ਅਤੇ ਲੰਗਰ ਬਾਅਦ ਵਿਸ਼ੇਸ਼ ਬਸ ਰਾਹੀਂ ਆਰੂਸ਼ਾ ਨੂੰ ਚਲ ਪਏ। ਇਹ ਇਲਾਕਾ ਬਹੁਤ ਹੀ ਸੁੰਦਰ ਅਤੇ ਹਰਿਆ ਭਰਿਆ ਸੀ। ਰੇਲ ਵਿੱਚੋਂ ਵੀ ਸਵੇਰੇ ਬਹੁਤ ਮਨਮੋਹਣੇ ਦ੍ਰਿਸ਼ ਦੇਖਣ ਨੂੰ ਮਿਲੇ ਅਤੇ ਹੁਣ ਸੜਕ ਵੀ ਬਹੁਤ ਸਾਫ ਅਤੇ ਸੁੰਦਰ ਸੀ। ਆਲੇ ਦੁਆਲੇ ਕਾਫੀ ਦੇ ਬਾਗਾਂ ਦੀ ਬਹਾਰ ਸੀ। ਬਹੁਤ ਸਫਾਈ ਅਤੇ ਸਲੀਕਾ ਸੀ ਜਿਵੇਂ ਯੂਰਪ ਦਾ ਇਲਾਕਾ ਹੋਵੇ।

ਸਾਨੂੰ ਦੱਸਿਆ ਗਿਆ ਕਿ ਇਹ ਇਲਾਕਾ ਕੀਨੀਆ ਦੇ ਨਾਲ ਲਗਦਾ ਹੈ ਅਤੇ ਜਿਉਂ ਜਿਉਂ ਕੀਨੀਆ ਦੀ ਰਾਜਧਾਨੀ ਨੈਰੋਬੀ ਵਲ ਜਾਂਦੇ ਜਾਵਾਂਗੇ ਇਹ ਸੁੰਦਰਤਾ ਅਤੇ ਆਧੁਨਿਕਤਾ ਵਧੇਗੀ।

ਤਿੰਨ ਵਜੇ ਅਸੀਂ ਆਰੂਸ਼ਾ ਪੁਜ ਗਏ। ਰਸਤੇ ਵਿੱਚ ਸੜਕ ਤੇ ਅਸੀਂ ਕਿਲਮਿਨਜਾਰੋ ਦੇ ਹਵਾਈ ਅੱਡੇ ਕੋਲੋਂ ਦੀ ਲੰਘੇ ਸੀ।

ਆਰੂਸ਼ਾ ਸ਼ਹਿਰ ਵੀ ਵਧੀਆ ਲਗ ਰਿਹਾ ਸੀ। ਬਾਜ਼ਾਰ ਵਿੱਚ ਦੁਕਾਨਾਂ ਵੀ ਸਨ, ਇਮਾਰਤਾਂ ਵੀ ਸਾਫ ਸੁਥਰੀਆਂ ਸਨ। ਅਤੇ ਆਵਾਜਾਈ ਵੀ ਕਾਫੀ ਸੀ। ਪਹਿਲੀ ਵਾਰ ਲਗ ਰਿਹਾ ਸੀ ਜਿਵੇਂ ਅਸੀਂ ਕਿਸੇ ਸ਼ਹਿਰ ਵਿੱਚ ਆਏ ਹਾਂ।

ਸ਼ਾਮ ਦਾ ਨਿਤਨੇਮ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਹਿੰਦੂ ਮੰਦਿਰ ਦੇ ਹਾਲ ਵਿੱਚ ਹੋਇਆ। ਉਪਰੰਤ ਰਾਗੀ ਸਿੰਘਾਂ ਦਾ ਕੀਰਤਨ ਹੋਇਆ ਅਤੇ ਅੰਤ ਵਿੱਚ ਪੰਡਿਤ ਹਰਭਜਨ ਸਿੰਘ ਜੀ ਨੇ ਸੁੰਦਰ ਕਥਾ ਕੀਤੀ।

**ਨੈਰੋਬੀ ਤੋਂ ਸੰਗਤ**

ਆਰੂਸ਼ਾ ਕੀਨੀਆ ਬਾਰਡਰ ਦੇ ਲਾਗੇ ਹੋਣ ਕਰਕੇ, ਨੈਰੋਬੀ ਦੀ ਬਹੁਤ ਸੰਗਤ ਕਾਰਾਂ ਤੋਂ ਹੀ ਇੱਥੇ ਆਈ ਹੋਈ ਸੀ। ਪ੍ਰਧਾਨ ਸ: ਸਰਵਨ ਸਿੰਘ ਸੋਖੀ, ਸਕੱਤਰ ਸ: ਹਰਭਜਨ ਸਿੰਘ ਸੇਹਰਾ, ਸੂਬਾ ਸਤਨਾਮ ਸਿੰਘ, ਸ: ਗੁਰਚੈਨ ਸਿੰਘ ਫਲੋਰਾ, ਰਘਬੀਰ ਸਿੰਘ ਭੱਟੀ, ਹਰਭਜਨ ਸਿੰਘ ਚਾਨਾ ਬਹੁਤ ਸਾਰੇ ਪਰਿਵਾਰ ਆਏ ਹੋਏ ਸਨ। ਹਿੰਦੂ ਮੰਦਿਰ ਵਿੱਚ ਬਹੁਤ ਗਹਿਮਾ ਗਹਿਮੀ ਸੀ।

**ਅਨੰਦ ਕਾਰਜ**

11 ਜੁਲਾਈ ਨੂੰ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਅਦ ਸ: ਹਰਭਜਨ ਸਿੰਘ ਚਾਨਾ (ਨੈਰੋਬੀ) ਦੇ ਸਪੁੱਤਰ ਦਾ ਅਨੰਦ ਕਾਰਜ ਵੀ ਪੂਰਨ ਗੁਰਮਰਿਆਦਾ ਅਨੁਸਾਰ ਹੋਇਆ। ਇਸ ਤੋਂ ਪਹਿਲਾਂ ਹਵਨ ਹੋਇਆ। ਦੀਵਾਨ ਦੀ ਸਮਾਪਤੀ ਬਾਅਦ ਸਾਧ ਸੰਗਤ ਦੇ ਘਰਾਂ ਵਿੱਚ ਅਤੇ ਦੁਕਾਨਾਂ ਦਫਤਰਾਂ ਕਾਰਖਾਨਿਆਂ ਵਿੱਚ ਸਤਿਗੁਰੂ ਜੀ ਚਰਨ ਪਾਉਣ ਗਏ।

**ਘਰਾਂ ਨੂੰ ਭਾਗ**

ਸੇਵਕਾਂ ਦੀ ਬੇਨਤੀ ਨੂੰ ਪਰਵਾਨ ਕਰਦੇ ਹੋਏ ਆਪ ਭੀੜੇ ਬਾਜ਼ਾਰਾਂ ਗਲੀਆਂ ਵਿੱਚ ਵੀ ਗਏ। ਲਗਭਗ ਤਿੰਨ ਘੰਟੇ ਇਸ ਪ੍ਰੋਗਰਾਮ ਵਿੱਚ ਲਗੇ। ਅਨੇਕਾਂ ਘਰਾਂ ਨੂੰ ਆਪ ਜੀ ਨੇ ਪਵਿੱਤਰ ਕੀਤਾ। ਵਾਪਸੀ ਤੇ ਸਾਡਾ ਪ੍ਰੋਗਰਾਮ ਠਾਕੁਰ ਉਦੈ ਸਿੰਘ ਜੀ ਨਾਲ ਇਕ ਝੀਲ 'ਦੁਲੂਤੀ' ਵੇਖਣ ਦਾ ਬਣ ਗਿਆ। ਜਾਣਾ ਤਾਂ ਠਾਕੁਰ ਜੀ ਅਤੇ ਪਰਿਵਾਰ ਨੇ ਹੀ ਸੀ ਪਰ ਠਾਕੁਰ ਉਦੈ ਸਿੰਘ ਜੀ ਕਿਸੇ ਨੂੰ ਨਾਂਹ ਕਰਨ ਵਾਲੇ ਨਹੀਂ ਹਨ—ਹੌਲੀ ਹੌਲੀ ਕਾਫੀ ਸੰਗਤ ਤਿਆਰ ਹੋ ਗਈ। ਆਰੂਸ਼ਾ ਦੇ ਲਾਗੇ ਹੀ ਇਹ ਝੀਲ ਹੈ ਜਿਸ ਦਾ ਆਲਾ ਦੁਆਲਾ ਬਹੁਤ ਲੁਭਾਉਣਾ ਸੀ। ਇਸ ਵਿੱਚ ਕਿੰਨਾ ਚਿਰ ਠਾਕੁਰ ਜੀ ਅਤੇ ਹੋਰ ਜਵਾਨ ਕਿਸ਼ਤੀ ਚਾਲਣ ਕਰਦੇ ਰਹੇ। ਸੁੰਦਰ ਨਜ਼ਾਰੇ ਮਾਣਦਿਆਂ ਅਸੀਂ ਤਿੰਨ ਵਜੇ ਨਾਮ ਸਿਮਰਣ ਦੇ ਨਿਤਨੇਮ ਵਾਸਤੇ ਦੀਵਾਨ ਅਸਥਾਨ ਪੁਜ ਗਏ।

**ਅਗਰਵਾਲ ਪਰਿਵਾਰ**

**ਸ੍ਰੀ ਬੁਧ ਰਾਮ**

ਆਰੂਸ਼ਾ ਵਿੱਚ ਨਾਮਧਾਰੀ ਸੰਗਤ ਦੇ ਮੁਖੀ ਸ੍ਰੀ ਬੁਧ ਰਾਮ ਅਗਰਵਾਲ ਜੀ ਹਨ। ਇਹ ਤਨਜ਼ਾਨੀਆ ਦੀ ਹੋਲਾ ਕਮੇਟੀ ਦੇ ਚੇਅਰਮੈਨ ਵੀ ਸਨ। ਜਿਵੇਂ ਕਿ ਮਾਲਵੇ ਦੇ ਇਲਾਕੇ ਵਿੱਚ ਆਮ ਹੈ। ਇਹ ਕੇਸਾਂ ਦਾਹੜੀਆਂ ਵਾਲੇ ਸਿੱਖ ਹਨ ਪਰ ਨਾਮ ਨਾਲ ਸਿੰਘ ਨਹੀਂ ਹੁੰਦਾ। ਇਸ ਪਰਿਵਾਰ ਦੇ ਦੋ ਭਰਾ ਸ੍ਰੀ ਬੁਧ ਰਾਮ ਜੀ

ਅਤੇ ਬੀਰ ਚੰਦ ਜੀ ਇਵੇਂ ਹੀ ਪੂਰਨ ਕੇਸਾਧਾਰੀ ਹਨ ਜਦਕਿ ਤੀਜੇ ਭਰਾ ਲੇਖ ਰਾਮ ਜੀ ਮੋਨੇ ਹਨ। ਇਹਨਾਂ ਭਰਾਵਾਂ ਦੇ ਪਿਤਾ ਸ੍ਰੀ ਮੋਹਨ ਲਾਲ ਜੀ ਅੱਜ ਤੋਂ ਪੰਜਾਹ ਸਾਲ ਪਹਿਲਾਂ ਭਾਵ ਸੰਨ 1934 ਵਿੱਚ ਆਰੂਸ਼ਾ ਪੁਜੇ। ਉਹ ਪਹਿਲਾਂ ਦੋ ਮਹੀਨੇ ਤਾਂ ਨੈਰੋਬੀ ਰਹੇ ਅਤੇ 10 ਅਕਤੂਬਰ ਨੂੰ ਆਰੂਸ਼ਾ ਪੁਜੇ। ਉਦੋਂ ਤਨਜ਼ਾਨੀਆ ਕੀਨੀਆ ਤੇ ਯੁਗੰਡਾ ਇਕ ਸਾਂਝਾ ਦੇਸ 'ਈਸਟ ਅਫਰੀਕਾ' ਹੀ ਹੁੰਦਾ ਸੀ। ਸ੍ਰੀ ਮੋਹਨ ਲਾਲ ਜੀ ਨੇ ਦੋ ਥਾਵਾਂ, ਡੋਂਗੋਪੇਸੀ ਅਤੇ ਆਰੂਸ਼ਾ ਵਿੱਚ ਕਪੜੇ ਦੀ ਦੁਕਾਨ ਕੀਤੀ। ਡੇਢ ਸਾਲ ਬਾਅਦ ਭਾਵ ਸੰਨ 1937 ਵਿੱਚ ਬੁਧ ਰਾਮ ਜੀ ਵੀ ਪਿਤਾ ਜੀ ਕੋਲ ਆਰੂਸ਼ਾ ਪੁਜ ਗਏ। ਉਹਨਾਂ ਦੇ ਆਰੂਸ਼ਾ ਪਹੁੰਚਣ ਦੀ ਤਾਰੀਖ 12 ਮਾਰਚ 1937 ਦਸੀ। ਬੀਰ ਚੰਦ ਜੀ ਸੰਨ 1947 ਵਿੱਚ ਪੁਜੇ, ਕੌਰ ਚੰਦ (ਸੁਰਗਵਾਸੀ) ਸੰਨ 1948 ਵਿੱਚ ਅਤੇ ਲੇਖ ਰਾਮ ਜੀ 1975 ਵਿੱਚ ਗਏ। ਇਸ ਵੇਲੇ ਤਨਜ਼ਾਨੀਆ ਵਿੱਚ ਇਸ ਪਰਿਵਾਰ ਦੇ ਕਈ ਕਾਰੋਬਾਰ ਹਨ। ਬੁਧ ਰਾਮ ਜੀ ਦੀ ਇਕ ਜਨਰਲ ਮਰਚੈਂਟ ਦੀ ਦੁਕਾਨ ਹੈ ਆਰੂਸ਼ਾ ਵਿੱਚ, ਇਕ 106 ਮੀਲ ਦੂਰ ਬੋਬਾਦੀ ਵਿੱਚ ਹੈ ਉੱਥੇ ਹੀ ਇਕ ਪੈਟਰੋਲ ਸਟੇਸ਼ਨ ਹੈ। ਬੁਧ ਰਾਮ ਪਤਲੇ ਅਤੇ ਸਿਹਤਮੰਦ ਜਿਸਮ ਵਾਲੇ ਹਨ ਦਾਹੜੀ ਵਿੱਚ ਬਹੁਤੇ ਵਾਲ ਅਜੇ ਵੀ ਕਾਲੇ ਹੀ ਹਨ।

**ਬੀਰ ਚੰਦ**

ਬੀਰ ਚੰਦ ਭਾਵੇਂ ਛੋਟੇ ਹਨ ਪਰ ਦਾਹੜੀ ਵਿੱਚ ਸਫੈਦ ਰੰਗ ਜ਼ਿਆਦਾ ਦਿਸ ਰਿਹਾ ਹੈ। ਸਰੀਰ ਵੱਲੋਂ ਵੀ ਭਰਵੇਂ ਹਨ। ਬਹੁਤ ਹਲੀਮ ਅਤੇ ਮਿੱਠੇ ਹਨ। ਇਹਨਾਂ ਦਾ ਜ਼ਿਆਦਾ ਕੰਮ ਆਟੋ ਸਪੇਅਰ ਦਾ ਹੈ। ਆਰੂਸ਼ਾ ਵਿੱਚ ਤਾਂ ਇਹਨਾਂ ਦੀ ਹਾਰਡਵੇਅਰ ਦੀ ਦੁਕਾਨ ਹੈ ਪਰ ਇੱਥੋਂ 400 ਮੀਲ ਦੂਰ ਮੁਆਜ਼ਾ ਵਿੱਚ—ਰਾਜਧਾਨੀ ਦਾਰਾਸਲਾਮ ਵਿੱਚ ਅਤੇ ਰੁਆਂਡਾ ਵਿੱਚ ਆਟੋ ਸਪੇਅਰ ਪਾਰਟਸ ਦੀਆਂ ਫਰਮਾਂ ਹਨ।

**ਲੇਖ ਰਾਮ**

ਤੀਜੇ ਭਾਈ ਲੇਖ ਰਾਮ ਜੀ ਪਗੜੀ ਧਾਰੀ ਮੋਨੇ ਸਿੱਖ ਹਨ ਅਤੇ ਦੂਜੇ ਦੋਹਾਂ ਭਰਾਵਾਂ ਦੀ ਵੱਡੀ ਧਿਰ ਹਨ। ਇਹਨਾਂ ਦਾ ਆਰੂਸ਼ਾ ਵਿੱਚ ਕਪੜੇ ਦਾ ਕਾਰੋਬਾਰ ਹੈ ਅਤੇ ਇੱਥੋਂ 150 ਮੀਲ ਦੂਰ ਬਾਸ਼ਨੇਤ ਵਿੱਚ ਵੀ ਦੁਕਾਨ ਹੈ।

**ਤਰਸੇਮ ਚੰਦ**

ਇਕ ਹੋਰ ਪ੍ਰਸਿੱਧ ਵਿਅਕਤੀ ਹੈ ਸ੍ਰੀ ਤਰਸੇਮ ਚੰਦ ਜੀ। ਤਰਸੇਮ ਚੰਦ ਬਹੁਤ ਕੁਸ਼ਲ ਅਤੇ ਤਗੜੇ ਵਰਕਰ ਹਨ। ਸਰਕਾਰੇ ਦਰਬਾਰੇ ਅਤੇ ਹਰ ਅਦਾਰੇ ਵਿੱਚ ਬਹੁਤ ਪਹੁੰਚ ਹੈ। ਬਹੁਤ ਸੀਲ ਸੁਭਾਅ ਦੇ ਮਿਲਣਸਾਰ ਅਤੇ ਸੇਵਾ ਲਈ ਤਤਪਰ ਵਿਅਕਤੀ ਹਨ। ਰਿਸ਼ਤੇ ਵੱਲੋਂ ਇਹ ਸ੍ਰੀ ਬੁਧ ਰਾਮ ਜੀ ਦੇ ਦਾਮਾਦ ਹਨ। ਸਤਿਗੁਰੂ ਜਗਜੀਤ ਸਿੰਘ ਜੀ ਤੇ ਅਗਾਧ ਸ਼ਰਧਾ ਰਖਦੇ ਹਨ। ਨੌਜਵਾਨ ਹਨ, ਜਿਸ ਪਾਸੇ ਪੈਂਦੇ ਹਨ ਕੰਮ ਨੂੰ ਧੱਕ ਕੇ ਲੈ ਜਾਂਦੇ ਹਨ। ਤਰਸੇਮ ਚੰਦ ਜੀ ਦਾ ਪੈਟਰੋਲ ਪੰਪ ਹੈ, ਟਰਾਂਸਪੋਰਟ ਦਾ ਕੰਮ ਅਤੇ ਕਿਰਸਾਨੀ ਵਾਸਤੇ ਤਗੜਾ ਫਾਰਮ ਵੀ ਹੈ।

ਸਮੁੱਚੇ ਪਰਿਵਾਰ ਦੀ ਬਹੁਤ ਧਾਂਕ ਹੈ। ਇਸੇ ਕਰਕੇ ਬੜੀ ਵਾਰ ਚੋਰ ਆਣ ਕੇ ਇਹਨਾਂ ਦੇ ਮਾਲ ਅਤੇ ਨਕਦੀ ਤੇ ਹੱਥ ਸਾਫ ਕਰ ਜਾਂਦੇ ਰਹੇ ਹਨ ਪਰ ਇਹ ਫਿਰ ਵੀ ਦੂਣ ਸਵਾਏ ਹੀ ਹੁੰਦੇ ਰਹੇ ਹਨ।

**ਪੁਰਾਣੇ ਨਾਮਧਾਰੀ**

ਇਸ ਪਰਿਵਾਰ ਦਾ ਪਿਛਲਾ ਪਿੰਡ ਰਿਆਸਤ ਪਟਿਆਲਾ ਵਿੱਚ ਮਾਈਸਰ ਖਾਨਾ ਹੈ ਅਤੇ ਰਿਹਾਇਸ਼ ਮੌੜ ਮੰਡੀ ਜ਼ਿਲ੍ਹਾ ਬਠਿੰਡਾ ਵਿੱਚ ਸੀ। ਇਹ ਅਗਰਵਾਲ ਪਰਿਵਾਰ ਪੁਰਾਣਾ ਨਾਮਧਾਰੀ ਪਰਿਵਾਰ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਤੋਂ ਇਹ ਨਾਮਧਾਰੀ ਹਨ। ਇਹਨਾਂ ਦੇ ਪੜਦਾਦਾ ਬਾਬਾ ਮਹਾਂ ਸਿੰਘ ਜੀ ਹੋਏ ਜਿਹੜੇ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ ਗਏ। ਅਗੋਂ ਉਹਨਾਂ ਦੇ ਭਰਾ ਹੀਰਾ ਮਲ ਜੀ ਦੇ ਸਪੁੱਤਰ ਬਾਬਾ ਰਤਨਾ ਰਾਮ ਜੀ ਬਹੁਤ ਪ੍ਰਸਿੱਧ ਹੋਏ। ਉਹਨਾਂ ਦੇ ਵੀਰ ਰਤੀਆ ਰਾਮ ਜੀ ਦੇ ਪੁੱਤਰ ਸ੍ਰੀ ਮੋਹਨ ਲਾਲ ਜੀ ਹੋਏ। ਅਤੇ ਮੋਹਨ ਲਾਲ ਜੀ ਦੇ ਸਪੁੱਤਰ ਹੁਣ ਵਾਲੇ ਤਿੰਨੇ ਵੀਰ ਸ੍ਰੀ ਬੁਧ ਰਾਮ, ਬੀਰ ਚੰਦ ਅਤੇ ਲੇਖ ਰਾਮ ਜੀ ਹਨ। ਇਕ ਭਰਾ ਕੌਰ ਚੰਦ ਸੁਰਗਵਾਸ ਹੋ ਗਏ ਹਨ। ਅਗੋਂ ਇਹਨਾਂ ਦਾ ਤਗੜਾ ਪਰਿਵਾਰ ਹੈ। ਪੁੱਤਰ ਪੋਤਰੇ ਧੀਆਂ ਜੁਆਈ ਦੋਹਤਰੇ ਦੋਹਤਰੀਆਂ ਹਨ।

ਮੌੜ ਮੰਡੀ ਵਿੱਚ ਇਸ ਪਰਿਵਾਰ ਨੇ ਨਾਮਧਾਰੀਆਂ ਦੇ ਬਹੁਤ ਤਗੜੇ ਮੇਲੇ ਕਰਵਾਏ 1946 ਅਤੇ 1953 ਵਿੱਚ ਸਤਿਗੁਰੂ ਪ੍ਰਤਾਪ ਜੀ ਇਹਨਾਂ ਮੇਲਿਆਂ ਤੇ ਪਧਾਰੇ ਸਨ। ਆਰੂਸ਼ਾ (ਤਨਜ਼ਾਨੀਆ) ਵਿੱਚ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਿੰਨ ਵਾਰ ਦਰਸ਼ਨ ਦਿੱਤੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਮੌਜੂਦਾ ਦੌਰਾ ਸਤਵਾਂ ਦੌਰਾ ਹੈ। ਸ੍ਰੀ ਬੁਧ ਰਾਮ ਜੀ ਯੂ.ਕੇ. ਬਰਮਿੰਘਮ ਹੋਲੇ ਤੇ ਵੀ ਗਏ ਸੀ, ਦਿੱਲੀ ਦੇ ਹੋਲੇ ਤੇ ਵੀ ਆਏ ਸਨ, ਪਿੰਡ ਅਮਰਾਸਰ ਵੀ ਦਰਸ਼ਨ ਕਰਨ ਆਏ। ਹੋਰ ਅਨੇਕਾਂ ਹੋਲਿਆਂ ਮਹੱਲਿਆਂ ਸਮੇਂ ਭਾਰਤ ਯਾਤਰਾ ਤੇ ਆਉਂਦੇ ਰਹੇ ਹਨ।

ਪਿਛਲੇ ਸਾਲ ਯੂ.ਕੇ. ਦੇ ਹੋਲੇ ਤੇ ਪੁਜ ਕੇ ਬੁਧ ਰਾਮ ਜੀ ਨੇ ਆਰੂਸ਼ਾ ਵਿੱਚ ਹੋਲਾ ਕਰਨ ਦੀ ਅਰਜ਼ ਕੀਤੀ ਜੋ ਮਨਜ਼ੂਰ ਹੋ ਗਈ ਜੋ ਬਾਅਦ ਦੇ ਫੈਸਲੇ ਅਨੁਸਾਰ ਤਨਜ਼ਾਨੀਆ ਦੀ ਰਾਜਧਾਨੀ ਦਾਰਾਸਲਾਮ ਵਿੱਚ ਕੀਤਾ ਗਿਆ।

ਚਲਦਾ...

# ਰੁੱਖ ਨੂੰ ਜਦ ਅੱਗ ਲੱਗੀ



-ਸੁਰਜੀਤ ਪਾਤਰ

ਰੁੱਖ ਨੂੰ ਜਦ ਅੱਗ ਲੱਗੀ
ਕੁੱਲ ਪਰਿੰਦੇ ਉਡ਼ ਗਏ,
ਉਡ਼ਨਾ ਹੀ ਸੀ
ਇਕ ਚਿੜੀ ਪਰ ਜਾਂਦੀ ਜਾਂਦੀ
ਮੁੜ ਪਈ।

ਉਸ ਦੇ ਮਨ ਵਿਚ ਸੋਚ ਆਈ
ਰੁੱਖ ਕੀ ਸੋਚੂ ਵਿਚਾਰਾ
ਉਸ ਨੂੰ ਲੱਗਾ
ਰੁੱਖ ਦੇ ਪੱਤੇ ਜਿਵੇਂ
ਹੋਵਣ ਹਜ਼ਾਰਾਂ ਅੱਖੀਆਂ
ਉਡਦਿਆਂ ਪੰਖੇਰੂਆਂ ਨੂੰ ਤੱਕਦੀਆਂ।

ਕੋਲ਼ ਇਕ ਤਾਲਾਬ ਸੀ
ਉਸ ਦੇ ਜਲ ਚੋਂ
ਭਰ ਕੇ ਚੁੰਜਾਂ ਉਹ ਚਿੜੀ
ਬਲ਼ ਰਹੇ ਰੁੱਖ ਉੱਤੇ ਤਰੌਂਕਣ ਲੱਗ ਪਈ।

ਕੋਲ਼ੋਂ ਦੀ ਕੋਈ ਮੁਸਾਫਿਰ ਲੰਘਿਆ
ਦੇਖ ਕੇ ਦ੍ਰਿਸ਼ ਡਰ ਗਿਆ
ਸੜ ਹੀ ਨਾ ਜਾਏ ਕਿਤੇ ਝੱਲੀ ਚਿੜੀ।

ਕਹਿਣ ਲੱਗਾ
ਭੋਲ਼ੀਏ ਚਿੜੀਏ ਤੂੰ ਸੋਚ
ਤੇਰੀਆਂ ਚੁੰਝ-ਚੂਲ਼ੀਆਂ ਨਾਲ਼ ਕੀ
ਅੱਗ ਬਲ਼ਦੇ ਬਿਰਖ ਦੀ
ਬੁਝ ਜਾਏਗੀ?

ਜਾਣਦੀ ਹਾਂ ਐ ਮੁਸਾਫਿਰ
ਕਹਿਣ ਲੱਗੀ ਉਹ ਚਿੜੀ
ਮੇਰੀਆਂ ਚੁੰਝ-ਚੂਲ਼ੀਆਂ ਦੇ ਨਾਲ਼ ਤਾਂ
ਅੱਗ ਬਲ਼ਦੇ ਬਿਰਖ ਦੀ
ਬੁਝਣੀ ਨਹੀਂ।

ਫੇਰ ਵੀ ਪਰ ਸੋਚਦੀ ਹਾਂ
ਜਦੋਂ ਜੰਗਲ ਦਾ ਕਦੀ
ਇਤਿਹਾਸ ਲਿਖਿਆ ਜਾਏਗਾ
ਨਾਮ ਮੇਰਾ ਅੱਗ ਬੁਝਾਵਣ
ਵਾਲਿਆਂ ਵਿਚ ਆਏਗਾ।

ਤੇ ਇਨ੍ਹਾਂ ਰੁੱਖਾਂ ਦੇ ਵਾਰਿਸ ਕਹਿਣਗੇ:
ਸਾਨੂੰ ਜਦ ਲੱਗਦੀ ਹੈ ਅੱਗ
ਸਭ ਪਰਿੰਦੇ ਤ੍ਰਭਕ ਕੇ ਉਡ਼ਦੇ ਹੀ ਨੇ
ਪਰ ਕਈ ਮੁੜਦੇ ਵੀ ਨੇ।

ਗੱਲ ਸੁਣ ਕੇ ਚਿੜੀ ਦੀ
ਰਾਹਗੀਰ ਵੀ
ਲੱਗ ਪਿਆ
ਉਸ ਰੁੱਖ ਉੱਤੇ ਪਾਣੀ ਸੁੱਟਣ
ਹੋਰ ਤੇ ਇਕ ਹੋਰ ਤੇ ਇਕ ਹੋਰ
ਰਾਹੀ ਆ ਗਿਆ।

ਤੇ ਪਰਿੰਦੇ ਵੀ ਹਜ਼ਾਰਾਂ
ਪਰਤ ਆਏ
ਚੁੰਝਾਂ ਦੇ ਵਿਚ ਨੀਰ ਭਰ ਕੇ।

ਆਖਦੇ ਨੇ
ਬੁਝ ਗਈ ਸੀ
ਅੱਗ ਬਲ਼ਦੇ ਬਿਰਖ ਦੀ
ਤੇ ਕਿਸੇ ਅਗਲੀ ਬਹਾਰ
ਰੁੱਖ ਦੇ ਝੁਲ਼ਸੇ ਤਣੇ ਚੋਂ
ਫੁੱਟ ਆਏ ਸੀ ਹਰੇ ਪੱਤੇ ਮਹੀਨ
ਜਿਸ ਤਰ੍ਹਾਂ ਕਿ ਹਰੇ ਅੱਖਰ
ਹੋਣ ਕਾਲ਼ੇ ਸਫ਼ੇ ਤੇ।

ਰੁੱਖ ਉਹ ਇਕ ਆਸ ਤੇ ਧਰਵਾਸ ਦੀ
ਕੋਸ਼ਿਸ਼ ਅਤੇ ਵਿਸ਼ਵਾਸ ਦੀ
ਨਜ਼ਮ ਵਰਗਾ ਹੋ ਗਿਆ ਸੀ।

ਮੇਰੀ ਮਾਂ ਨੇ
ਇਹ ਸੁਣਾਈ ਸੀ ਕਹਾਣੀ
ਤੇ ਕਿਹਾ ਸੀ:
ਇਹ ਕਦੀ ਨਾ ਸਮਝੀਂ ਕਿ
ਲਿੱਸਾ ਏਂ ਤੂੰ
ਇਹ ਕਦੀ ਨਾ ਸੋਚੀਂ ਕਿ
ਕੱਲ੍ਹਾ ਏਂ ਤੂੰ।

ਰੁੱਖ ਨੂੰ ਜਦ ਅੱਗ ਲੱਗੇ
ਉਡ਼ ਪਵੀਂ
ਪਰ ਮੁੜ ਪਵੀਂ
ਚੁੰਝ ਦੇ ਵਿਚ ਨੀਰ ਭਰ ਕੇ
ਉਸ ਚਿੜੀ ਨੂੰ ਯਾਦ ਕਰ ਕੇ।

ਸੰਪਰਕ- 9814504272



# ਦੁਆਬੇ ਦੇ ਪਰਮੁੱਖ ਕੂਕਾ ਪਰਚਾਰਕ – ਪੰਡਿਤ ਬਸੰਤ ਸਿੰਘ 'ਗੜ੍ਹ ਪਧਾਣਾ'

-ਸੁਵਰਨ ਸਿੰਘ ਵਿਰਕ

ਸੱਯਦ ਵਾਰਿਸ ਸ਼ਾਹ ਦਾ ਕਥਨ ਹੈ–

"ਬਿਨਾ ਮੁਰਸ਼ਿਦਾਂ ਰਾਹ ਨਹੀਂ ਹੱਥ ਆਉਂਦਾ,
ਦੁੱਧਾਂ ਬਾਝ ਨਹੀਂ ਰਿੱਝਦੀ ਖੀਰ ਮੀਆਂ।"

"ਜ਼ਿੰਦਗੀ ਬਿਲਾਸ" ਦਾ ਕਰਤਾ ਸਾਧੂ ਦੈਆ ਸਿੰਘ ਆਖਦਾ ਹੈ–

"ਬਿਨਾਂ ਮੁਰਸ਼ਿਦਾਂ ਕਾਮਲਾਂ ਦੈਆ ਸਿੰਘਾ!,
ਦਿਲੋਂ ਕੌਣ ਬੁਝਾਂਵਦਾ ਲੱਗੀਆਂ ਨੂੰ।"

ਮੁਰਸ਼ਿਦ, ਅਧਿਆਪਕ, ਉਸਤਾਦ ਦਾ ਦਰਜਾ ਬਹੁਤ ਬੁਲੰਦ ਹੈ ਅਤੇ ਕਈ ਵੇਰ ਇਹਨਾਂ ਨੂੰ ਗੁਰੂ ਜੀ ਕਹਿ ਕੇ ਹੀ ਵਡਿਆਇਆ ਜਾਂਦਾ ਹੈ। ਸਾਡੇ ਪੰਜਾਬ ਵਿੱਚ ਸੰਸਕ੍ਰਿਤ ਜਾਂ ਹਿੰਦੀ ਭਾਸ਼ਾ ਦਾ ਚੰਗਾ ਗਿਆਨ ਰੱਖਣ ਵਾਲਿਆਂ ਨੂੰ, ਪੰਡਿਤ ਸ਼ਬਦ ਨਾਲ ਅਲੰਕਰਿਤ ਕਰਨ ਦਾ ਰਿਵਾਜ ਰਿਹਾ ਹੈ ਭਾਵੇਂ ਜਾਤ ਗੋਤ ਵੱਲੋਂ ਉਹ ਸਖਸ਼ ਪੰਡਿਤ ਨਾ ਹੀ ਹੋਵੇ। ਕਈ ਜੱਟ ਭਾਈਚਾਰੇ ਵਿੱਚੋਂ ਆਏ ਵਿਦਵਾਨਾਂ ਨੂੰ ਇਸ ਲਕਬ ਨਾਲ ਸੰਬੋਧਿਤ ਕੀਤਾ ਜਾਂਦਾ ਰਿਹਾ ਹੈ। ਜਿਹਾ ਕਿ ਪੰਡਿਤ ਤਾਰਾ ਸਿੰਘ ਨਰੋਤਮ, ਪੰਡਿਤ ਕਰਤਾਰ ਸਿੰਘ ਦਾਖਾ ਅਤੇ ਪੰਡਿਤ ਰਜਿੰਦਰ ਸਿੰਘ ਗੁਰੂਸਰ ਆਦਿ। ਇਸੇ ਲੜੀ ਵਿੱਚ ਅਤਿ ਸਤਕਾਰਿਤ ਨਾਮ, ਪੰਡਿਤ ਬਸੰਤ ਸਿੰਘ ਜੀ ਗੜ੍ਹ ਪਧਾਣਾ ਵਾਲਿਆਂ ਦਾ ਹੈ, ਜੋ ਆਏ ਤਾਂ ਦੁਆਬੇ ਦੇ ਇਕ ਜੱਟ ਪਰਿਵਾਰ ਵਿੱਚੋਂ ਪਰ ਆਪਣੀ ਵਿੱਦਿਆ ਸਦਕਾ ਉਹ ਪੰਡਿਤ ਅਖਵਾਏ। ਉਹਨਾਂ ਦੀ ਵੱਡੀ ਪ੍ਰਸਿੱਧੀ ਦਾ ਕਾਰਨ ਬਣਿਆ ਉਹਨਾਂ ਦੁਆਰਾ, ਯੁਵਾ ਅਵਸਥਾ ਵਿੱਚ ਸਤਿਗੁਰੂ ਪਰਤਾਪ ਸਿੰਘ ਜੀ ਦੇ ਵਿੱਦਿਆ-ਦਾਤੇ ਹੋਣ ਦਾ ਸੁਭਾਗ ਹਾਸਲ ਹੋਣਾ। ਸਤਿਗੁਰੂ ਜੀ ਤੋਂ ਇਲਾਵਾ ਉਸ ਸਮੇਂ ਦੇ ਕਿਰਿਆਸ਼ੀਲ ਅਤੇ ਬੁੱਧੀਜੀਵੀ ਕਿਸਮ ਦੇ ਨਾਮਧਾਰੀਆਂ ਦੇ ਇਕ ਵੱਡੇ ਸਮੂਹ ਨੂੰ ਵੀ ਪੰਡਿਤ ਜੀ ਦਾ ਗੁਰਮਤਿ, ਵੇਦਾਂਤ, ਹਿੰਦੀ, ਸੰਸਕ੍ਰਿਤ ਆਦਿ ਭਾਸ਼ਾਵਾਂ ਦਾ ਗਿਆਨ ਦੇਣਾ। ਅਤੇ ਫਿਰ ਪੰਡਿਤ ਜੀ ਦਾ ਆਪਣੇ ਇਹਨਾਂ ਚੇਲਿਆਂ ਸਮੇਤ ਦੇਸ਼ ਆਜ਼ਾਦੀ ਲਈ ਕਾਂਗਰਸ ਦੀ ਅਗੁਆਈ ਹੇਠ ਪਿਛਲੀ ਸਦੀ ਦੇ ਵੀਹਵਿਆਂ, ਤੀਹਵਿਆਂ ਆਦਿ ਵਿੱਚ ਚੱਲ ਰਹੇ ਬਰਤਾਨਵੀ ਸਰਕਾਰ ਵਿਰੁੱਧ ਨਾਮਿਲਵਰਤਣ ਅਤੇ ਅਸਹਿਯੋਗ ਅੰਦੋਲਨ ਵਿੱਚ ਸ਼ਾਮਲ ਹੋਣਾ। ਜਿਹਲਾਂ ਵਿੱਚ ਜਾਣਾ ਅਤੇ ਹਰ ਤਰ੍ਹਾਂ ਦੀਆਂ ਸਖਤੀਆਂ ਬਰਦਾਸ਼ਤ ਕਰਨੀਆਂ। ਉਹ ਵੀਹਵੀਂ ਸਦੀ ਵਿੱਚ ਦੁਆਬੇ ਦੇ ਪਰਮੁੱਖ ਕੂਕਾ ਪਰਚਾਰਕ ਸਨ।



"ਵਿਆਕਰਣ, ਲਘੂ ਕੌਮਦੀ, ਪੰਚ ਸੰਧੀ, ਹਿੱਤ ਉਪਦੇਸ਼, ਸੰਸਕ੍ਰਿਤ ਹਿੰਦੀ ਦੇ ਅੱਖਰ ਪੰਡਿਤ ਬਸੰਤ ਸਿੰਘ ਜੀ ਪਧਾਣਾ ਪਾਸੋਂ (ਸਤਿਗੁਰੂ ਪਰਤਾਪ ਸਿੰਘ ਜੀ) ਆਪ ਨੇ ਇੱਕ ਇੱਕ, ਦੋ ਦੋ, ਚਾਰ ਚਾਰ ਦਿਨਾਂ ਵਿੱਚ ਸੁਣੇ, ਸਿੱਖੇ ਤੇ ਸਰਲ ਕੀਤੇ। ਕਦੀ ਭੈਣੀ ਸਾਹਿਬ ਆਇਆਂ ਪਾਸੋਂ, ਕਦੀ ਪਧਾਣੇ ਜਾ ਮੇਲੇ, ਦੌਰੇ ਪੱਜੋਂ। ਮੈਨੂੰ ਪੰਡਿਤ ਬਸੰਤ ਸਿੰਘ ਜੀ ਦੱਸਿਆ, ਮੈਂ ਹੈਰਾਨ ਹੋਇਆ ਕਿ ਮੇਰੀ ਸੁਣਾਈ ਸੰਥਾ ਹਿੰਦੀ ਦੀ ਪਰਤਾਪ ਸਿੰਘ ਜੀ ਨੂੰ ਤੁਰਤ ਕੰਠ ਹੀ ਹੋਈ ਸੁਣੀ। ਮੈਂ ਆਪ ਭੀ ਪੜ੍ਹਨ ਸਮੇਂ ਵੇਖਿਆ ਹੈ ਤੇ ਹੋਰ ਭੀ ਬਹੁਤ ਸਿੱਖਾਂ ਨੂੰ ਸੰਥਾ ਦਿੱਤੀ ਹੈ। ਪਰ ਐਸੀ ਬੁਧੀ ਤੁਰਤ ਗ੍ਰਹਿਣ ਕਰਨ ਤੇ ਯਾਦ ਰੱਖਣ ਵਾਲੀ ਕਿਸੇ ਦੀ ਵੇਖਣ ਵਿੱਚ ਨਹੀਂ ਆਈ।"

**ਫੁੱਟ ਨੋਟ** : ਪੰਡਿਤ ਬਸੰਤ ਸਿੰਘ ਜੀ ਜ਼ਿਲ੍ਹਾ ਜਲੰਧਰ ਦੇ ਗੜ੍ਹ ਪਧਾਣਾ ਵਿੱਚ ਜਨਮੇ। ਜਿਹਨਾਂ ਨੂੰ ਹਰ ਇਕ ਪਾਸੋਂ ਕੁਝ ਲੈਣਾ ਭੀ ਆਉਂਦਾ ਸੀ ਤੇ ਦੇਣਾ ਭੀ ਆਉਂਦਾ ਸੀ। ਪੰਡਿਤ ਜੀ ਪਾਸੋਂ ਸਤਿਗੁਰੂ ਜੀ ਭੀ ਭੈਣੀ ਸਾਹਿਬ ਕੁਝ ਚਿਰ ਚੁਬਾਰੇ ਵਿੱਚ

ਡੇਰਾ ਲਵਾ ਵਿੱਦਿਆ ਲਈ, ਕਥਾ ਸੁਣੀ ਤੇ ਦੀਵਾਨ ਸੁਣੇ। ਕੁਝ ਵਿੱਦਿਆ ਪੰਡਿਤ ਜੀ ਅੰਮ੍ਰਿਤਸਰੋਂ ਨਿਰਮਲੇ ਸੰਤਾਂ ਤੋਂ ਲਈ ਤੇ ਸੰਸਕ੍ਰਿਤ ਹਰਿਦੁਆਰ ਜਾ ਪੜ੍ਹੀ ਸੀ, ਤੇ ਨਾਮਧਾਰੀ ਪੰਥ ਵਿੱਚ ਬਹੁਤਿਆਂ ਨੂੰ ਵਿੱਦਿਆ ਦਿੱਤੀ। ਪੰਡਿਤ ਅਮਰ ਸਿੰਘ, (ਸੰਤ) ਇੰਦਰ ਸਿੰਘ ਚੱਕਰਵਰਤੀ, ਜਗਤ ਸਿੰਘ ਜੀ ਸੰਤ ਖੰਡੂਵਾਲੀਏ ਤੇ ਉਹਨਾਂ ਦੇ ਭਰਾ ਭਗਤ ਸਿੰਘ, ਸੋਹਣ ਸਿੰਘ ਜਾਮਕੇ (ਸਿਆਲਕੋਟ) ਸੁਦਾਗਰ ਸਿੰਘ ਕੱਕੇ ਕੇ, ਮੂਲਾ ਸਿੰਘ ਚੰਦੋਵਾਲ, ਰਤਨ ਸਿੰਘ ਕੂਕਾ (ਸੰਧਵਾਂ-ਜਲੰਧਰ), ਗੁਰਬਖਸ਼ ਸਿੰਘ, ਉਪਦੇਸ਼ਕ, ਸਿੰਘ ਸਭਾ ਪਟਿਆਲਾ ਆਦਿ ਨੂੰ ਤੇ ਮਨਸਾ ਸਿੰਘ ਜੀ ਕੌਮੀ (ਭਰਥਲਾ-ਲੁਧਿਆਣਾ) ਆਦਿ ਸਮੇਤ ਪਿੰਡਾਂ ਵਿੱਚ ਫਿਰ ਪਰਚਾਰ ਕੀਤਾ। ਕਾਂਗਰਸ ਨਾਲ ਮਿਲ ਕਈ ਜਲਸੇ, ਜਲੂਸ ਕੱਢੇ ਤੇ ਭੈਣੀ ਸਾਹਿਬ ਫੜੇ ਗਏ, 1922 ਈ. ਵਿੱਚ। ...ਮਨਸਾ ਸਿੰਘ ਕੌਮੀ ਜਿਹੇ ਇਹਨਾਂ ਦੇ ਚੇਲਿਆਂ ਕਾਂਗਰਸ ਨਾਲ ਕੰਮ ਕਰਦਿਆਂ ਕੈਦ ਕੱਟੀ। ਇਹ ਸੰਤ ਸਰੂਪ ਪੰਡਿਤ ਜੀ 2020 ਬਿਕਰਮੀ ਸੰਬਤ (1963 ਈ.) ਨੂੰ ਚੜ੍ਹੇ ਸਨ। ਤੇ ਭਾਰਾ ਮੇਲਾ ਹੋਇਆ ਸੀ ਪਰਗਣੇ ਵੱਲੋਂ। ਇਹਨਾਂ ਦੇ ਮੇਲੇ ਤੇ ਗੁਰੂ ਜਗਜੀਤ ਸਿੰਘ ਜੀ ਦਰਸ਼ਨ ਦਿੱਤੇ ਸਨ।"❶

"ਸ੍ਰੀਮਾਨ ਪੰਡਿਤ ਬਸੰਤ ਸਿੰਘ ਜੀ ਦੁਨੀਆਂ ਸੁਹਾਵੇ ਬਾਗ ਦੇ ਅਜਿਹੇ ਪੁਸ਼ਪ ਸਨ, ਜਿਹਨਾਂ ਵਿੱਚ ਰੂਪ ਵੀ ਸੀ, ਰੰਗ ਵੀ ਸੀ ਤੇ ਸੁਗੰਧ ਵੀ ਸੀ, ਤੇ ਇਕ ਹੋਰ ਭਾਵਨਾ ਸੀ, ਸ਼ਰਧਾ ਦੀ ਜਿਹੜੀ ਉਹਨਾਂ ਨੂੰ ਸਤਿਗੁਰੂ ਨਾਲ ਤੇ ਦੁਨੀਆਂ ਨੂੰ ਉਹਨਾਂ ਨਾਲ ਜੋੜੀ ਰੱਖਦੀ ਸੀ।"

"ਜਿੰਨਾ ਕਿਸੇ ਫੁੱਲ ਵਿੱਚ ਸ਼ਹਿਦ ਅੰਸ ਜ਼ਿਆਦਾ ਓਨਾ ਹੀ ਉਸ ਤੇ ਮਧੂ ਮੱਖੀਆਂ ਦਾ ਗੁੰਜਾਰ ਬਹੁਤਾ। ਦੁਨੀਆਂ ਅੰਤ ਨੂੰ, ਹੈ ਤਾਂ ਲੈਣ ਦੇਣ ਦਾ ਹੀ ਸਾਕ। ਜਿਹੜਾ ਕੁਛ ਲੈ ਨਹੀਂ ਸਕਦਾ ਤੇ ਜਿਹੜਾ ਕੋਈ ਦੇਣੋਂ ਸੰਕੋਚ ਕਰਦਾ ਹੈ, ਉਹ ਤਾਂ ਇਕੱਲ ਵਿੱਚ ਹੀ ਮਰੇ ਮੁੱਕੇਗਾ। ਪਰ ਜੇ ਕੋਈ ਦੇਂਦਿਆਂ ਵੀ ਤੋਟ ਅਨੁਭਵ ਨਹੀਂ ਕਰਦਾ ਤੇ ਲੈਂਦਿਆਂ ਵੀ ਸਕੁਚਾਂਦਾ ਨਹੀਂ- ਉਸਦਾ ਆਉਣਾ ਸਫਲ ਹੀ ਸਫਲ ਹੈ। ਪੰਡਿਤ ਬਸੰਤ ਸਿੰਘ ਜੀ ਕੁਛ ਐਸੇ ਹੀ ਵਿਅਕਤੀ ਸਨ, ਜਿਨ੍ਹਾਂ ਨੂੰ ਲੈਣਾ ਵੀ ਆਉਂਦਾ ਸੀ ਤੇ ਦੇਣਾ ਵੀ ਭਾਉਂਦਾ ਸੀ।"

"ਦੁਆਬਾ ਜ਼ਿਲ੍ਹਾ ਜਲੰਧਰ ਦੇ ਪਿੰਡ ਗੜ੍ਹ ਪਧਾਨਾ ਦੀ ਇਹ ਮਹਾਨ ਸ਼ਖਸੀਅਤ ਜਿੰਨੀ ਮਹਾਨ ਸੀ, ਓਨੀ ਹੀ ਅੱਜ ਦੇ ਨਾਮਧਾਰੀਆਂ ਵਿੱਚ ਬੜੀ ਘੱਟ ਜਾਣੀ ਜਾਂਦੀ ਹੈ।"

"ਅਜੇ ਥੋਹੜੇ ਹੀ ਦਿਨ ਹੋਏ ਇਹ ਅਪੂਰਵ ਸ਼ਖਸੀਅਤ ਜਿਸਦਾ ਪਿਤਾ ਜੈਮਲ ਸਿੰਘ ਅਤੇ ਮਾਤਾ ਦਾ ਨਾਂ ਰੱਜੀ ਸੀ, ਛਿਆਸੀ ਸਾਲ ਦੀ ਆਯੂ ਭੋਗ ਕੇ ਨਿਰਾਕਾਰ ਪ੍ਰਭੂ ਦੀ ਨਿਰਾਕਾਰਤਾ ਵਿੱਚ ਸਮਾ ਗਈ ਹੈ। 6 ਸਾਵਣ 2020 ਸੰਮਤ ਬਿਕਰਮੀ, (ਮੁਤਾਬਿਕ 1963 ਈ.) ਸਾਢੇ ਛੇ ਵਜੇ ਉਸਦੇ ਸਰੀਰ ਨੇ ਅੰਤਿਮ ਸਵਾਸ ਦਾ ਆਵਾਗਮਨ ਕੀਤਾ।"❷

ਪੰਡਿਤ ਜੀ ਨੇ ਨਾ ਸਿਰਫ ਸਤਿਗੁਰੂ ਪਰਤਾਪ ਸਿੰਘ ਜੀ ਦੇ ਸੰਸਕ੍ਰਿਤ ਅਧਿਆਪਕ ਵਜੋਂ ਭੂਮਿਕਾ ਨਿਬਾਹੀ ਸਗੋਂ ਹੋਰ ਅਨੇਕ ਵਿਦਿਆਰਥੀਆਂ ਨੂੰ ਵੀ ਕਿਰਤਾਰਥ ਕੀਤਾ। ਕੋਈ ਜਪੁਜੀ ਸਾਹਿਬ ਟੀਕਾ ਸਹਿਤ ਪੜ੍ਹਦਾ, ਕਿਸੇ ਨੇ ਜਾਪ ਸਾਹਿਬ ਦੇ ਅਰਥ ਸਮਝੇ, ਕੋਈ ਬਚਿੱਤਰ ਨਾਟਕ ਦੀ ਸੰਥਾ ਲੈ ਰਿਹਾ ਸੀ। ਕਿਸੇ ਨੇ ਵਿਚਾਰ ਸਾਗਰ, ਹਨੂਮਾਨ ਨਾਟਕ ਆਦਿ ਪੜ੍ਹਨਾ ਸ਼ੁਰੂ ਕੀਤਾ ਹੋਇਆ ਸੀ। ਪੰਡਿਤ ਜੀ ਦੇ ਉੱਪਰ ਵਰਣਿਤ ਚੇਲਿਆਂ ਤੋਂ ਇਲਾਵਾ ਸੰਤ ਕਿਸ਼ਨ ਸਿੰਘ "ਕੱਕੇ ਕੇ" (ਸਿਆਲਕੋਟ), ਸੰਤ ਪ੍ਰੇਮ ਸਿੰਘ, ਸੰਤ ਭਾਗ ਸਿੰਘ, ਗੁਰਬਖਸ਼ ਸਿੰਘ ਉਪਦੇਸ਼ਕ ਦੇ ਭਾਈ ਮਹਾਂ ਸਿੰਘ ਹੰਸਰੋ ਆਦਿ ਵੀ ਆਪ ਦੇ ਪ੍ਰਸਿੱਧ ਚੇਲੇ ਸਨ।

"ਪੰਡਿਤ ਬਸੰਤ ਸਿੰਘ ਜੀ ਨੇ ਮੁੱਢਲੀ ਵਿੱਦਿਆ ਆਪਣੇ ਪਿੰਡ ਦੀ ਧਰਮਸ਼ਾਲਾ ਦੇ ਮੁਖੀ, ਬੀਤ ਰਾਗ ਸੰਤ ਪਰਤਾਪ ਸਿੰਘ ਜੀ ਨਾਮਧਾਰੀ ਤੋਂ ਹੀ ਹਾਸਲ ਕੀਤੀ। ਸੰਸਕ੍ਰਿਤ ਭਾਸ਼ਾ ਦੇ ਅਧਿਐਨ ਲਈ ਆਪ ਅੰਮ੍ਰਿਤਸਰ ਵਿਖੇ ਵਾਕਿਆ ਸੰਤ ਮਿਸ਼ਰਾ ਸਿੰਘ ਨਿਰਮਲੇ ਦੀ ਧਰਮਸ਼ਾਲਾ ਵਿੱਚ ਜਾ ਰਹੇ ਸਨ। ਸੰਸਕ੍ਰਿਤ ਦੇ ਹੋਰ ਵਧੇਰੇ ਗਿਆਨ ਲਈ ਆਪ ਨੂੰ ਹਰਿਦੁਆਰ ਜਾ ਕੇ ਵੀ ਡੇਰੇ ਲਾਉਣੇ ਪਏ। "ਨਾਮਧਾਰੀ ਪੁਣਾ ਇਹਨਾਂ ਦੇ ਲਹੂ ਵਿੱਚ ਅਜਿਹਾ ਰਚਿਆ ਕਿ ਜਿੱਥੇ ਵੀ ਗਏ ਜੱਸ, ਸ਼ੋਭਾ ਅਤੇ ਨਾਮਣੇ ਦੇ ਨਾਲ ਨਾਲ ਆਪਣੇ ਅਸੂਲਾਂ ਨੂੰ ਪਿਆਰਿਆ ਅਤੇ ਇਤਨਾ ਉੱਚਾ ਰੱਖਿਆ ਕਿ ਹਰ ਕੋਈ ਇਸ ਵਿਦਵਾਨ ਨਾਮਧਾਰੀ ਤੋਂ ਪ੍ਰਭਾਵਿਤ ਹੋਇਆ।"❸

ਉਸ ਸਮੇਂ ਅਨੰਦਪੁਰ ਸਾਹਿਬ ਵਿਖੇ ਇਕ ਸੰਤ ਸੰਪੂਰਨ ਸਿੰਘ ਜੀ ਹੁੰਦੇ ਸਨ ਜਿਹੜੇ ਬਹੁਤ ਵਿਦਵਾਨ ਸਨ, ਬੜੇ ਗਰੰਥਾਂ ਦੇ ਗਿਆਤਾ ਸਨ। ਉਹਨਾਂ 1867 ਅਤੇ 1870 ਈ. ਦੇ ਹੋਲੇ ਮਹੱਲਿਆਂ ਸਮੇਂ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਉੱਥੇ ਗੁਰਧਾਮਾਂ ਦੀ ਯਾਤਰਾ ਤੇ ਗਏ ਤਾਂ ਆਪ ਜੀ ਦੇ ਦਰਸ਼ਨ ਬੜੇ ਸਤਿਕਾਰ ਨਾਲ ਕੀਤੇ ਸਨ। ਪੰਡਿਤ ਬਸੰਤ ਸਿੰਘ ਜੀ ਨੇ ਕੁਝ ਸਮਾਂ ਅਨੰਦਪੁਰ ਸਾਹਿਬ ਵਿਖੇ ਨਿਵਾਸ ਰੱਖ ਕੇ ਸੰਤ ਸੰਪੂਰਨ ਸਿੰਘ ਹੋਰਾਂ ਤੋਂ ਵੀ ਵਿੱਦਿਆ ਹਾਸਲ ਕੀਤੀ ਸੀ। ਪੰਡਿਤ ਬਸੰਤ ਸਿੰਘ ਜੀ, ਉਹਨਾਂ ਸੰਤ ਸੰਪੂਰਨ ਸਿੰਘ ਹੋਰਾਂ ਤੋਂ ਸੁਣੇ ਬਚਨ, ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਸੁਣਾਇਆ ਕਰਦੇ ਸਨ, ਖਾਸ

ਕਰ ਕੇ ਦੀਵਾਨ ਨੰਦ ਲਾਲ ਹੋਰਾਂ ਦਾ ਦਸਮ ਪਾਤਸ਼ਾਹ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਦੀਦਾਰੇ ਕਰਨ ਨਾਲ ਕਿਤਨਾ ਸਨੇਹ ਸੀ, ਇਹ ਉਹ ਦੱਸਿਆ ਕਰਦੇ ਸਨ। ਸਤਿਗੁਰੂ ਪਰਤਾਪ ਸਿੰਘ ਜੀ ਦੇ ਰੀਕਾਰਡ ਹੋਏ ਉਪਦੇਸ਼ਾਂ ਵਿੱਚ ਇਕ ਤੋਂ ਵੱਧ ਵਾਰ ਪੰਡਿਤ ਬਸੰਤ ਸਿੰਘ, ਸੰਤ ਸੰਪੂਰਨ ਸਿੰਘ ਦੇ ਹਵਾਲੇ ਨਾਲ ਦੀਵਾਨ ਨੰਦ ਲਾਲ ਜੀ ਦੇ ਹਵਾਲੇ ਨਾਲ ਸਤਿਗੁਰੂ ਦੇ ਵਿਓਗੀ ਸਿੱਖਾਂ ਦੇ ਬਿਰਤਾਂਤ ਦਰਜ ਕੀਤੇ ਮਿਲਦੇ ਹਨ।

"ਸੰਤ ਸੰਪੂਰਨ ਸਿੰਘ ਜੀ ਅਨੰਦਪੁਰ ਵਾਲੇ ਬਚਨ ਕਰਦੇ– ਸੰਤ ਅਨੰਦਪੁਰ ਵਾਲਿਆਂ ਨੂੰ ਕੋਈ-ਕੋਈ ਆਦਮੀ ਜਾਣਦੇ ਹਨ, ਬਿਰਧਾਂ 'ਚੋਂ ਕਿ ਉਹ ਅੱਸੀ ਸਾਲ ਦੀ ਉਮਰ 'ਚ ਖਰਲ ਏਡਾ ਚੁੱਕਦੇ ਸਨ, ਜਿਹੜਾ ਕਿਸੇ ਜਵਾਨ ਤੋਂ ਨਹੀਂ ਚੁੱਕਿਆ ਜਾਂਦਾ। ਦਵਾਈ ਵੀ ਦੇਣੀ, ਲੰਗਰ ਵੀ ਚਲਾਉਣਾ, ਪਰ, ਸਤਿਗੁਰੂ ਰਾਮ ਸਿੰਘ ਨੂੰ ਮਿਲੇ ਹੋਏ ਸਨ– ਲੋਕਾਂ ਨੂੰ ਨਹੀਂ ਸੀ ਪਤਾ। ਪੰਡਿਤ ਬਸੰਤ ਸਿੰਘ ਜੀ ਪੜ੍ਹਨ ਗਏ। ਕਹਿਣ ਲੱਗੇ, "ਭਾਈ ਬਸੰਤ ਸਿੰਹਾਂ! ਪੁਜਾਰੇ (ਪੁਜਾਰੀ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ) ਤਾਂ ਸੜਦੇ ਰਹਿੰਦੇ ਸੀ, ਮੈਂ ਜਦੋਂ ਸਤਿਗੁਰ ਆਉਂਦੇ ਸੀ, ਉਨ੍ਹਾਂ ਦੇ ਕੋਲ ਹੀ ਰਹਿੰਦਾ ਸੀ।"

"ਅਸਾਂ ਵੀ ਦਰਸ਼ਨ ਕੀਤੇ ਜਾ ਕੇ। ਬੜਾ ਅਦਬ ਕੀਤਾ। ਬੜੇ ਮਹਾਂ ਪੁਰਖ ਥੇ। ਉਹ ਕਹਿੰਦੇ ਸੀ, ਦਿਵਾਨ ਜੀ ਦੀ ਕੀ ਹਾਲਤ ਸੀ। ਗੁਰੂ ਗੋਬਿੰਦ ਸਿੰਘ ਸਾਹਿਬ ਦਾ ਰਾਜਸੀ ਠਾਠ, ਕਿਲ੍ਹਾ ਬਣਿਆ ਹੋਇਆ। ਜਿਸ ਵੇਲੇ (ਕਿਲੇ ਦਾ) ਦਰਵਾਜ਼ਾ ਬੰਦ ਹੋਣਾ ਰਾਤ ਨੂੰ, ਸੱਚੇ ਪਾਤਸ਼ਾਹ ਨੇ ਅੰਦਰ ਜਾਣਾ ਤਾਂ ਦਿਵਾਨ (ਨੰਦ ਲਾਲ) ਜੀ ਦਾ ਤਖਤਿਆਂ ਨਾਲ ਸਿਰ ਲੱਗ ਜਾਣਾ ਤੇ ਰੋਈ ਜਾਣਾ– ਸਾਰੀ ਰਾਤ– ਹਾਏ ਸੂਰਜ ਛਿਪ ਗਿਆ। ਹਾਏ ਸੂਰਜ ਛਿਪ ਗਿਆ।"

..."ਸੋ ਦਿਵਾਨ ਜੀ ਦੀ ਇਹ ਹਾਲਤ ਸੀ, ਜਦੋਂ ਪਹਿਰ, ਸਵਾ ਪਹਿਰ ਤੜਕੇ ਸੱਚੇ ਪਾਤਸ਼ਾਹ ਨੇ ਦਰਵਾਜ਼ਾ ਖੋਲ੍ਹਣਾ– ਆਹ, ਹਾ, ਹਾ ਸੂਰਜ ਚੜ੍ਹ ਆਇਆ।"❹

ਸਤਿਗੁਰੂ ਪਰਤਾਪ ਸਿੰਘ ਜੀ ਨੇ ਸੰਤ ਸੰਪੂਰਨ ਸਿੰਘ ਹੋਰਾਂ ਦੇ ਦਰਸ਼ਨ 1968 ਸੰਬਤ ਬਿਕਰਮੀ (1912 ਈ.) ਦੇ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਤੇ ਗਿਆਂ ਕੀਤੇ ਸਨ।

"ਦਿਵਾਨ ਨੰਦ ਲਾਲ ਜੀ, ਜਿਹੜੇ ਗੁਰੂ ਗੋਬਿੰਦ ਸਿੰਘ ਜੀ ਦੇ ਆਸ਼ਿਕ...। ਅਨੰਦਪੁਰ ਸੰਤ ਸੰਪੂਰਨ ਸਿੰਘ ਜੀ ਸਨ, ਬੜੇ ਮਹਾਂਪੁਰਖ, ਵੈਦਕ ਵੀ ਕਰਦੇ ਸਨ, ਲੰਗਰ ਵੀ ਲੋਕਾਂ ਨੂੰ ਦਿੰਦੇ ਸਨ। ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਸਤਿਗੁਰਾਂ ਨੂੰ ਮਿਲੇ। ਲੋਕਾਂ ਨੂੰ ਨਹੀਂ ਪਤਾ, ਅਸੀਂ ਵੀ ਉਹਨਾਂ ਦਾ ਦਰਸ਼ਨ ਕੀਤਾ, ਬਿਰਧ ਹੋਇਆਂ ਦਾ ਜਾ ਕੇ ਸੰਮਤ (ਉੱਨੀ ਸੌ) ਅਠਾਹਠ ਬਿਕਰਮੀ ਵਿੱਚ। ਪੰਡਿਤ ਬਸੰਤ ਸਿੰਘ ਹੁਰੀਂ ਉਹਨਾਂ ਕੋਲ ਪੜ੍ਹਦੇ ਰਹੇ। ਕਹਿੰਦੇ– ਭਾਈ ਬਸੰਤ ਸਿੰਹਾਂ! ਇਹ ਪੁਜਾਰੇ ਤਾਂ ਸੜਦੇ ਰਹਿੰਦੇ, ਮੈਂ ਤਾਂ ਜਦੋਂ ਸਤਿਗੁਰੂ (ਰਾਮ ਸਿੰਘ) ਆਉਂਦੇ ਕੋਲ ਹੀ ਰਹਿੰਦਾ ਜਾ ਕੇ। ਉਹ ਸੰਤ ਕਹਿੰਦੇ ਸੀ– ਦਿਵਾਨ ਜੀ ਕੈਸੇ ਸਨ ਆਸ਼ਿਕ, ਸਤਿਗੁਰੂ ਗੋਬਿੰਦ ਸਿੰਘ ਜੀ ਦੇ। ਕਿਉਂਕਿ ਮਹਾਰਾਜ ਨੇ ਬਾਣੀ 'ਚ ਇਹ ਲਿਖਿਆ ਹੈ–

ਦਰ ਦਰਸਨ ਕਾ ਪ੍ਰੀਤਮ ਹੋਵੈ
ਮੁਕਤਿ ਬੈਕੁੰਠੈ ਕਰੇ ਕਿਆ।।

– ਆਸਾ ਮ: ੧, ਪੰਨਾ ੩੬੦

– ਜਿਹੜਾ ਦਰਸ਼ਨ ਦਾ ਆਸ਼ਿਕ ਹੈ। ਦੁਨੀਆਂ ਦਾ ਸੁਖ ਹੈ ਵੱਡਾ, ਰਾਜ– ਰਾਜ ਤੋਂ ਅੱਗੇ ਲੋਕਾਂ ਮੰਨਿਆ ਸਵਰਗ– ਸਵਰਗ ਤੋਂ ਅੱਗੇ ਮੰਨਿਆ ਬੈਕੁੰਠ– ਬੈਕੁੰਠ ਤੋਂ ਅੱਗੇ ਮੰਨੀ ਹੈ ਮੁਕਤ– ਪਰ ਜਿਹੜੇ ਮਹਾਂਪੁਰਖ, ਸਤਿਗੁਰੂ ਦੇ ਸੇਵਕ ਹਨ, ਉਹ ਏਦੂੰ ਵੀ ਜ਼ਰਾ ਅੱਗੇ ਰਹਿੰਦੇ ਹਨ। ਉਹ ਥਾਂ ਹੈ ਜੀਵਨ ਮੁਕਤਿ ਦਾ।"❺

ਸੋ ਪੰਡਿਤ ਬਸੰਤ ਸਿੰਘ ਜੀ ਦੇ ਸਿੱਖਿਆ ਦਾਤੇ, ਸੰਤ ਸੰਪੂਰਨ ਸਿੰਘ ਜੀ ਆਪਣੇ ਸਮੇਂ ਦੀ ਉੱਘੀ ਸ਼ਖਸ਼ੀਅਤ ਸਨ ਅਤੇ ਜਿਹੜੇ ਅਨੰਦਪੁਰ ਸਾਹਿਬ ਰਹਿੰਦੇ ਹੋਏ ਵੀ ਅੰਗਰੇਜ਼ ਸਰਕਾਰ ਦੁਆਰਾ ਥਾਪੇ ਪੁਜਾਰੀਆਂ ਦੇ ਕੂਕਾ ਵਿਰੋਧ ਨੂੰ ਟਿੱਚ ਜਾਣਦੇ ਸਨ। ਸੰਤ ਜੀ ਸਮਝਦੇ ਸਨ ਕਿ ਪੁਜਾਰੀ ਰਾਜ ਭਗਤ ਹਨ ਅਤੇ ਕੂਕੇ ਦੇਸ਼ ਭਗਤ। ਬਸੰਤ ਸਿੰਘ ਹੋਰਾਂ ਨੇ ਆਪਣੇ ਅਗਲੇ ਜੀਵਨ ਵਿੱਚ ਆਪ ਵੀ ਦੇਸ਼ ਭਗਤੀ ਨੂੰ ਤਰਜੀਹ ਦਿੱਤੀ ਅਤੇ ਆਪਣੇ ਪਾਸੋਂ ਪੜ੍ਹਨ ਵਾਲੇ ਵਿਦਿਆਰਥੀਆਂ ਨੂੰ ਵੀ ਇਸੇ ਰਸਤੇ ਤੋਰਿਆ।

ਗੁਰੂ ਹਰੀ ਸਿੰਘ ਜੀ ਦੇ ਦੇਹ ਦਾ ਓਹਲਾ ਕਰ ਜਾਣ ਬਾਅਦ ਕੁਝ ਸਮਾਂ ਸਤਿਗੁਰੂ ਪਰਤਾਪ ਸਿੰਘ ਜੀ ਵੈਰਾਗੀ ਅਵਸਥਾ ਵਿੱਚ ਰਹੇ। ਆਪ ਦਾ ਫੁਰਨਾ ਸੀ ਕਿ ਦੂਰ ਪਹਾੜਾਂ ਤੇ ਜਾ ਕੇ, ਕੁਝ ਸਮਾਂ ਇਕਾਂਤ ਬੰਦਗੀ ਕੀਤੀ ਜਾਏ। ਆਪ ਨੇ ਇਸ ਕੰਮ ਵਿੱਚ ਸਹਾਇਕ ਹੋਣ ਲਈ ਪੰਡਿਤ ਬਸੰਤ ਸਿੰਘ ਜੀ ਨੂੰ ਨਾਲ ਤੋਰਨਾ ਚਾਹਿਆ। ਪਰ ਬਾਅਦ ਵਿੱਚ ਉਹਨਾਂ ਦੀ ਰਾਇ ਤੇ ਨੀਲੋਂ ਨਹਿਰ ਵਾਲੇ ਡੇਰੇ ਤੇ ਇਹ ਨਾਮ ਸਿਮਰਨ, ਜਪ ਪ੍ਰਯੋਗ ਦੀ ਅਰੰਭਤਾ ਕੀਤੀ। ਸੰਤ ਤਰਨ ਸਿੰਘ 'ਵਹਿਮੀ' ਜੋ ਪੰਡਿਤ ਬਸੰਤ ਸਿੰਘ ਜੀ ਤੋਂ ਇਤਿਹਾਸਿਕ ਵਾਕਿਆਤ ਲਿਖਿਆ ਕਰਦੇ ਸਨ, ਇਸ ਪਰਸੰਗ ਨੂੰ ਆਪਣੀ ਵਿਸ਼ੇਸ਼ ਸ਼ੈਲੀ ਵਿੱਚ ਬਿਆਨ ਕਰਦੇ ਹਨ।

"ਸਤਿਗੁਰੂ ਜੀ ਪੰਡਿਤ ਬਸੰਤ ਸਿੰਘ ਜੀ (ਗੜ੍ਹ) ਪਧਾਣਾ ਜ਼ਿਲ੍ਹਾ (ਫੀਰੋਜ਼ਪੁਰ ਨਹੀਂ) ਜਲੰਧਰ ਵਾਲਿਆਂ ਨੂੰ ਕਿਹਾ, ਤੁਸੀਂ ਆਪ ਭੀ ਕੁਝ ਕਮਾਈ ਕੀਤੀ ਹੈ ਤੇ ਦੂਰ ਨੇੜੇ ਜਾ ਕੁਝ ਉੱਘੇ ਜਪੀ, ਤਪੀਆਂ ਦੀ ਭੀ ਸੰਗਤ ਕੀਤੀ ਹੈ, ਜੇ ਮੇਰੇ ਨਾਲ ਮਿਲੋ ਤਾਂ ਮੈਂ ਭੀ ਕੁਝ ਚਿਰ ਰੱਜ ਕੇ ਨਾਮ ਰਸ ਮਾਣ ਲਵਾਂ। ਪਹਾੜਾਂ ਤੇ ਇਕਾਂਤ ਵਿੱਚ ਜਾ ਕੇ। ਪੰਡਿਤ ਜੀ ਉੱਤਰ ਦਿੱਤਾ, ਆਪ ਨੂੰ ਤੇ ਅਜਿਹੇ ਉਗਰ ਤਪ ਕਰ, ਰਾਜ ਸੁਖ, ਪ੍ਰਭਤਾ, ਪੂਜਾ, ਵਡਿਆਈ, ਜੱਸ ਦੀ ਲੋੜ ਏ। ਤੁਸੀਂ ਤਾਂ ਐਸਾ ਕੁਝ ਇਹਨਾਂ ਦੀ ਪ੍ਰਾਪਤੀ ਲਈ ਪਏ ਕਰੋ। ਮੈਂ ਜਿਹਾ ਹਾਂ ਤੇਹਾ ਹੀ ਅਰਮਾਨ ਨਾਲ ਰਹਿਣਾ ਚਾਹੁੰਦਾ ਹਾਂ। ਤਾਂ ਸਤਿਗੁਰੂ ਜੀ ਬਸੰਤ ਸਿੰਘ ਹੋਰਾਂ ਨੂੰ ਕਿਹਾ, ਤੂੰ ਮੇਰੇ ਵਾਸਤੇ ਹੀ ਕੁਝ ਮੇਰਾ ਸਾਥ ਦੇ। ਤਾਂ ਪੰਡਿਤ ਜੀ ਕਿਹਾ, ਮਾਤਾ ਜੀ ਮੈਨੂੰ ਗੁੱਸੇ ਹੋਣਗੇ, ਉਜਰ ਦੇਣਗੇ। ਸਤਿਗੁਰੂ ਜੀ ਕਿਹਾ, ਮੈਂ ਮੰਨਾਂਗਾ ਸਭ ਮੇਰਾ ਕਸੂਰ ਹੈ, ਪਰ ਤੁਸੀਂ ਜ਼ਰੂਰ ਮੇਰੇ ਆਖੇ ਲੱਗੋ। ਬਸੰਤ ਸਿੰਘ ਜੀ ਸਤਿ ਬਚਨ ਤੇ ਕਹਿ ਦਿੱਤਾ, ਪਰ ਨਾਲ ਇਹ ਭੀ ਕਿਹੋ ਨੇ, ਮੈਨੂੰ ਰੋੜਾਂ ਤੇ ਐਵੇਂ ਹੀ ਪਹਾੜਾਂ ਵਿੱਚ ਰੋਲਣਾ ਜੇ, ਤੇ ਮਾਤਾ ਜੀ ਵੱਲੋਂ ਉਲਾਂਭਾ ਦਿਵਾਣਾ ਜੇ, ਜਦ ਮੈਨੂੰ ਇਹਨਾਂ ਤਪਾਂ ਦੀ ਲੋੜ ਨਹੀਂ, ਪਰ ਤੁਹਾਡੇ ਕਹੇ ਟੁਰ ਪਵਾਂਗਾ।"

"ਇਕ ਦਿਨ ਸਤਿਗੁਰੂ ਜੀ ਤੇ ਬਸੰਤ ਸਿੰਘ ਜੀ ਦੋਵੇਂ ਚੁਪੀਤੇ, ਭੈਣੀ ਸਾਹਿਬੋਂ ਨਿਕਲ ਤੁਰੇ। ਮਾਤਾ (ਜੀਵਨ ਕੌਰ) ਜੀ ਤੇ ਸਿੱਖਾਂ, ਪਿੱਛੋਂ ਸੋਅ ਲੈ ਅੱਧ ਮੀਲ ਤੇ ਗੁਸਾਈਂ– ਆਣੇ ਕੋਲ ਜਾ ਅਰਜ਼ ਕਰ ਮੋੜ ਲਿਆਂਦੇ, ਰਾਮਸਰ ਲਾਗੇ ਕੋਠੀ ਪਾਸ ਕਮਰਕੱਸੇ ਲੱਗਿਆਂ ਹੀ। ਮਾਤਾ ਜੀ ਪੁੱਛਿਆ, ਕਿਉਂ ਜਾਂਦੇ ਹੋ? ਸਤਿਗੁਰੂ ਜੀ ਕਿਹਾ, ਮੇਰਾ ਤਪ ਕਰਨ ਨੂੰ ਚਿੱਤ ਕਰਦਾ ਏ। ਮਾਤਾ ਜੀ ਕਿਹਾ, ਤੂੰ ਪਰਤਾਪ ਸਿੰਘਾ! ਅੱਗੇ ਬੜਾ ਤਪ ਕੀਤਾ ਹੋਇਆ ਏ। ਤਾਂ ਉਤਰ ਦਿਤੋ ਨੇ, ਮੈਂ ਬਿਹਾ ਹੀ ਨਹੀਂ ਖਾਣਾ, ਜਮ੍ਹਾਂ ਹੋਇਆ ਬਹਿ, ਵਰਤ ਨਹੀਂ ਮੁਕਾਣਾ। ਤਾਂ ਮਾਤਾ ਜੀ ਬਸੰਤ ਸਿੰਘ ਵੱਲ ਹੱਥ ਕਰ ਕਿਹਾ, ਤੇਰਾ ਸਭ ਕਸੂਰ ਏ ਤੇ ਕਿਹਾ, ਵੇ ਪੰਡਿਤਾ! ਜੰਮਿਆਂ ਦੇ ਦੁੱਖ ਬੜੇ ਹੁੰਦੇ ਨੇ। ਤਾਂ ਸਤਿਗੁਰੂ ਜੀ ਕਿਹਾ, ਇਹਨਾਂ ਨੂੰ ਤੇ ਮੈਂ ਲੈ ਚੱਲਿਆ ਸਾਂ, ਇਹ ਤੇ ਨਹੀਂ ਸੀ ਜਾਂਦੇ। ਤਾਂ ਮਾਤਾ ਜੀ ਕਿਹਾ, ਜੋ ਪਹਾੜਾਂ ਵਿੱਚ ਜਾ ਤਪ ਕਰਨਾ ਜੇ ਏਥੇ ਹੀ ਕਰੋ ਜਿੱਥੇ ਚਿੱਤ ਕਰ-ਜੇ। ਤਾਂ ਪੰਡਿਤ ਜੀ ਕਿਹਾ, ਪਾਤਸ਼ਾਹੋ ਨਹਿਰ ਤੇ ਚਲੋ ਚਲੋ। ਮੈਨੂੰ ਮਲੋ-ਮਲੀ ਕਿਉਂ ਰੋੜਾਂ ਤੇ ਰਾਹ ਵਿੱਚ ਰੋਲ ਕੇ ਮਾਰਦੇ ਓ! ਨਾਲੇ ਭੁੱਖਾ ਮਰਾਂਗਾ, ਨਾਲੇ ਉਲਾਂਭੇ ਜਰਾਂਗਾ। ਸਤਿਗੁਰੂ ਜੀ ਮੰਨ ਗਏ ਤੇ ਨਹਿਰ ਤੇ ਜਾ ਕੱਖਾਂ ਦੀ ਵੱਖਰੀ ਝੁੱਗੀ ਪਾ ਲਈ। ਪਿਛਲੀ ਰਾਤ ਉਠ ਸ਼ੌਚ, ਇਸ਼ਨਾਨ ਕਰ, ਨਹਿਰ ਦੇ ਕੰਢੇ ਤੇ ਸਿਰ ਪਰਨਾ, ਤੇੜ ਕਛਹਿਰਾ ਰੱਖ, ਨੰਗੇ ਬੈਠ, ਸਵਾ ਪਹਿਰ ਦਿਨ ਆਉਂਦੇ ਤੱਕ, ਇਕ ਚਉਂਕੜੇ ਬੈਠੇ ਰਹਿਣਾ ਅਰੰਭਿਆ। 125 ਪਾਠ ਪੈਂਤੀਸ ਅੱਖਰੀ ਦੇ ਕੰਠੋਂ ਕਰਨੇ। ਸਾਰੀ ਪੰਜ ਗ੍ਰੰਥੀ ਦਾ ਪਾਠ ਕਰਨਾ, ਕਿਸੇ ਦਿਨ ਕੰਠੋਂ ਕਿਸੇ ਦਿਨ ਉੱਤੋਂ। ਭੁੰਜੇ ਸੌਣਾ। ਅੱਠੀਂ ਪਹਿਰੀਂ ਡੇਢ ਛਟਾਂਕੀ ਚੌਲ ਹੀ ਛਕਣੇ। ਪੰਡਿਤ ਜੀ ਪੰਜਵੇਂ ਦਿਨ ਮੰਜਾ ਮੰਗ ਲਿਆ ਤੇ ਕਿਹਾ, ਮੈਂ ਨਾ ਕੁਝ ਅਗੋਂ ਬਨਣਾ ਤੇ ਲੈਣਾ ਹੈ। ਨਾ ਐਸੇ ਤਪ ਵਰਤ ਰੱਖਦਾ ਹਾਂ, ਨਾ ਤਪ ਵਿੱਚ ਪੈ ਭਖਦਾ ਹਾਂ। ਇਸੇ ਤਰ੍ਹਾਂ ਹੋਰ ਸਾਥੀ ਭੀ ਸਭ ਪ੍ਰਸਾਦ ਛਕਣ ਲੱਗ ਪਏ। ਸਤਿਗੁਰੂ ਜੀ ਪੂਰੇ ਚਾਲੀ ਦਿਨ ਇਹੋ ਧਾਰਿਆ ਨੇਮ ਨਿਬਾਹਿਆ।..."

"ਇਹ ਪਹਿਲਾ ਤਪ ਚਾਹਲੀਆ, ਸਤਿਗੁਰੂ ਜੀ ਕੱਖਾਂ ਦੀ ਝੁੱਗੀ ਵਿੱਚ ਹੀ ਨਹਿਰ ਤੇ ਕੀਤਾ ਸੀ। 10 ਸਾਉਣ ਤੋਂ ਲੈ ਕੇ 20 ਭਾਦਰੋਂ ਤੱਕ, ਨਹਿਰ ਰੋਪੜ ਵਾਲੀ ਤੇ 1963 ਬਿਕਰਮੀ ਵਿੱਚ। ਇਹ ਸਭ ਵਾਰਤਾ ਮੈਨੂੰ ਪੰਡਿਤ ਬਸੰਤ ਸਿੰਘ ਜੀ ਪਾਸੋਂ ਮਿਲੀ ਸੀ। ਭੈਣੀ ਸਾਹਿਬ, 24 ਭਾਦਰੋਂ 2018 (ਬਿਕਰਮੀ)।"

"ਇਨ੍ਹਾਂ ਪੰਡਿਤ ਜੀ ਪਾਸ ਕਈ ਸਿੱਖ ਪੜ੍ਹਦੇ ਸੀ। ......। ਏਕ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਭੀ ਪਧਾਣੇ ਗਏ। ਇਹਨਾਂ ਵਿਦਿਆਰਥੀਆਂ ਵੱਲੋਂ ਵੇਖ ਕਿਹਾ, ਪੰਡਿਤ ਜੀ ਮੈਨੂੰ ਭੀ ਪੜ੍ਹਾਉ। ਪੰਡਿਤ ਜੀ ਕਿਹਾ ਮੈਂ ਤਾਂ ਆਪ ਤੋਂ ਸਗੋਂ ਪੜ੍ਹਨਾ ਹੈ। ਤੁਸੀਂ ਮੈਨੂੰ ਪੜ੍ਹਾਉ। ਤਾਂ ਸਤਿਗੁਰੂ ਜੀ ਕਿਹਾ, ਜੇ ਏਡੀ ਸ਼ਰਧਾ ਏ ਤਾਂ ਬਚਨ ਮੰਨੋ। ਪੰਡਿਤ ਜੀ ਸੱਤਿਬਚਨ ਕੀਤਾ। ਤਿੰਨਾਂ ਘੰਟਿਆਂ ਵਿੱਚ ਪੰਜ ਸੰਧੀ ਸਣੇ ਅਰਥਾਂ ਸਤਿਗੁਰੂ ਜੀ ਨੂੰ ਸੁਣਾਈ। ਆਪ ਪਾਸ ਬੈਠ ਸੁਣਦੇ ਰਹੇ। ਛੇ ਮਹੀਨਿਆਂ ਬਾਅਦ 1967 (ਸੰਬਤ ਬਿਕਰਮੀ) ਲਾਹੌਰ ਦੇ ਹੋਲੇ ਤੇ ਮਿਲੇ ਤੇ ਹੋਲਿਉਂ ਮਾਝੇ ਵੱਲ ਦੌਰੇ ਟੁਰਿਆਂ ਘੋੜੇ ਤੇ ਚੜ੍ਹਿਆਂ ਹੀ ਸਾਥ, ਪਧਾਣੇ ਸੁਣੀ ਸੰਧੀ ਸਾਰੀ ਪੰਡਿਤ ਜੀ ਨੂੰ ਸੁਣਾਈ ਤੇ ਕਿਹਾ, ਮੈਨੂੰ ਆਪ ਤੋਂ ਸੁਣਦਿਆਂ ਤਦੋਂ ਨਾਲੋ ਨਾਲ ਹੀ ਕੰਠ ਹੁੰਦੀ ਗਈ ਸੀ। ਇਹ ਵਰ ਮੈਨੂੰ ਗੁਰੂ ਹਰੀ ਸਿੰਘ ਜੀ ਦਿੱਤਾ ਹੋਇਆ ਏ ਕਿ ਇਹ ਸਭ ਵਿੱਦਿਆ ਅੱਗੇ ਹੀ ਪੜ੍ਹਿਆ ਹੋਇਆ ਏ। ਮੈਂ ਦੇਖਦਾ ਹਾਂ ਜੋ ਵਿੱਦਿਆ ਰਾਗ, ਸੁਰ, ਤਾਲ, ਤੁਕ ਸ਼ਬਦ, ਠੁਮਰੀ ਸਾਜ ਆਦਿ ਗੁਣ ਵਿੱਦਿਆ ਹਿਕਮਤ ਆਦਿ ਹਨ। ਜੇ ਮੈਂ ਚਿਤੋਂ ਲੈਣੇ ਚਾਂਹਵਾਂ, ਸੁਨਣ, ਵੇਖਣ, ਜਾਚਣ ਨਾਲ ਹੀ ਅੰਦਰ ਉੱਤਰ ਜਾਂਦੇ ਹਨ। ਇਹ ਕਹਿ ਪੰਡਿਤ ਜੀ ਮੈਨੂੰ ਦੱਸਿਆ, ਸਤਿਗੁਰੂ ਜੀ ਕਿੰਨੀ ਵਾਰ ਹੀ ਕਿਹਾ, "ਧੰਨ ਗੁਰੂ ਹਰੀ ਸਿੰਘ ਜੀ, ਧੰਨ ਗੁਰੂ ਹਰੀ ਸਿੰਘ ਜੀ, ਧੰਨ ਗੁਰੂ ਹਰੀ ਸਿੰਘ ਜੀ।"❻

ਪੰਡਿਤ ਬਸੰਤ ਸਿੰਘ ਜੀ ਨੇ ਸਿੱਖ ਤੀਰਥ ਅਸਥਾਨਾਂ, ਸ੍ਰੀ ਅੰਮ੍ਰਿਤਸਰ ਅਤੇ ਸ੍ਰੀ ਅਨੰਦਪੁਰ ਸਾਹਿਬ ਜਿਉਂ, ਹਿੰਦੂ ਤੀਰਥ ਅਸਥਾਨਾਂ ਤੇ ਵੀ ਜਾ ਕੇ ਵਿੱਦਿਆ ਗ੍ਰਹਿਣ ਕੀਤੀ ਸੀ। ਇਸ ਵਿੱਦਿਆ ਨੂੰ ਉਹਨਾਂ ਫਿਰ ਪੰਥਕ ਪਰਚਾਰ ਪਰਸਾਰ ਲਈ ਅਤੇ ਦੇਸ਼ ਆਜ਼ਾਦੀ ਵਾਸਤੇ ਵੀ ਵਰਤਿਆ ਸੀ। "ਪੰਡਿਤ ਬਸੰਤ ਸਿੰਘ ਜੀ ਪਧਾਣਾ ਨੇ ਕੁਝ ਵਿੱਦਿਆ ਸ੍ਰੀ ਅੰਮ੍ਰਿਤਸਰ ਜੀ ਲਈ ਤੇ ਕੁਝ ਕਾਸ਼ੀ ਜਾ ਪੜ੍ਹੇ ਤੇ ਵੇਦਾਂਤ ਮੱਤ ਘੋਖ ਆਪਣੇ ਨਾਮਧਾਰੀ ਪੰਥ ਦਾ ਬਹੁਤ ਪਰਚਾਰ, ਪਿਆਰ ਐਸੀ ਜੁਗਤ ਨਾਲ ਕੀਤਾ ਕਿ ਬਹੁਤ ਸਿੱਖਾਂ ਨੂੰ ਅੱਗੋਂ ਪੜ੍ਹਾਇਆ ਤੇ ਹਰ ਮਰਜਾਦਾ ਤੇ ਵੇਦ ਸ਼ਾਸ਼ਤਰ ਤੇ ਗੁਰਬਾਣੀ ਦੇ ਮਤ ਨੂੰ ਇਕ ਤੱਥ ਦੇ ਰੂਪ ਵਿੱਚ ਸਾਰ ਨਿਤਾਰ ਕੇ ਹਰ ਮੇਲੀ ਦੇ ਹਿਰਦੇ ਵਿੱਚ ਬਿਠਾਇਆ। ਇਹਨਾਂ ਤੋਂ ਹਰ ਨਾਮਧਾਰੀ ਪੰਥ ਦੇ ਪਰਚਾਰਕ ਨੂੰ ਸੁਤੇ ਬਹੁਤੀ ਸੂਝ ਮਿਲਦੀ। ਇਹ ਸਹਿਜ ਬਿਰਤੀ, ਖੋਜੀ, ਵਿਦਵਾਨ, ਥਿਊਰੀ ਤੇ ਬੋਲਣ ਵਾਲੇ, ਵੇਦ ਸ਼ਾਸ਼ਤਰ ਤੇ ਗੁਰਬਾਣੀ ਦੇ ਸਤ ਅਰਥ-ਕਰਤਾ, ਸਭ ਪੰਥਾਂ ਦੇ ਵਿਦਵਾਨਾਂ ਵਿੱਚ ਮੰਨੀਦੇ ਸਨ। ਇਹਨਾਂ ਦੀ ਸੰਗਤ ਕਰਨ ਵਾਲਾ ਨਾਮਧਾਰੀ ਪੰਥ ਤੇ ਗਿਲਾਣ ਕਰਨੋਂ ਹਟ ਜਾਂਦਾ ਸੀ, ਕਿਉਂਕਿ ਸੰਤ ਜੀ ਹਰ ਧਰਮ-ਗ੍ਰੰਥ ਵਿੱਚੋਂ ਨਾਮਧਾਰੀ ਪੰਥ ਦੀ ਸੰਥਾ ਨੂੰ ਸਿੱਧ ਕਰ ਦਿਖਾਲਦੇ ਸੀ। ...ਸਤਿਗੁਰੂ ਪਰਤਾਪ ਸਿੰਘ ਜੀ ਇਹਨਾਂ ਪਾਸੋਂ ਕੁਝ ਪੰਜ ਸੰਧੀ, ਲਘੂ ਕੌਮਦੀ ਆਦਿ ਤੇ 'ਹਨੂਮਾਨ ਨਾਟਕ' ਸਮੇਤ ਅਰਥਾਂ ਦੇ ਲਾਏ ਸੀ। ਕਾਂਗਰਸ ਦੇ ਸਮੇਂ ਇਹਨਾਂ ਭੈਣੀ ਸਾਹਿਬੋਂ ਪੁਲਸ ਦੀ ਚੌਂਕੀ ਉਠਾਉਣ ਦਾ ਕੰਮ, ਸੰਤ ਮੰਗਲ ਸਿੰਘ ਜੀ (ਅਰਸ਼ੀ ਫਰਿਸ਼ਤਾ) ਅਤੇ ਮਹਾਰਾਜ ਗੁਰਦਿਆਲ ਸਿੰਘ ਜੀ ਸਾਥ ਰਲ ਕੀਤਾ ਤੇ ਸਰਕਾਰ ਦੀ ਅੱਖ 'ਚ ਭੀ ਤਿਣ ਹੋ ਰੜਕਦੇ ਰਹੇ।"❼

17-18-19 ਜਨਵਰੀ 1921 ਨੂੰ, ਮਲੇਰਕੋਟਲੇ ਵਿਖੇ ਸ਼ਹੀਦ ਹੋਏ ਨਾਮਧਾਰੀ ਸਿੰਘਾਂ ਨਮਿੱਤ ਪਹਿਲਾ ਮੇਲਾ ਦੁਆਬੇ ਦੇ ਮਸ਼ਹੂਰ ਪਿੰਡ ਮੁਠੱਡੇ ਵਿੱਚ ਕਰਨ ਦੀ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਬੇਨਤੀ ਪੰਡਿਤ ਬਸੰਤ ਸਿੰਘ ਜੀ ਨੇ ਕੀਤੀ ਸੀ, ਜੋ ਪਰਵਾਨ ਹੋਈ।❽ ਇਸ ਮੇਲੇ ਤੇ ਪੰਜਾਬ ਦੇ ਸੂਬਾਈ ਪੱਧਰ ਦੇ ਕਾਂਗਰਸੀ ਅਤੇ ਹੋਰ ਆਗੂਆਂ ਦੇ ਨਾਲ ਨਾਲ ਪੰਡਿਤ ਬਸੰਤ ਸਿੰਘ ਹੋਰਾਂ ਵੀ ਸਰਕਾਰ ਬਰਤਾਨੀਆ ਖਿਲਾਫ ਜਜ਼ਬਿਆਂ ਗੁੱਧੀ ਤਕਰੀਰ ਕੀਤੀ ਸੀ। "ਮਹਾਰਾਜ ਗੁਰਦਿਆਲ ਸਿੰਘ ਜੀ, ਪੰਡਿਤ ਬਸੰਤ ਸਿੰਘ ਜੀ, ਸੰਤ ਨਿਧਾਨ ਸਿੰਘ ਜੀ ਆਲਿਮ, ਅਖਬਾਰਾਂ ਦੇ ਐਡੀਟਰਾਂ ਤੇ ਦੇਸ਼ ਭਗਤਾਂ, ਦੇਸ਼ ਹਿੱਤ ਸ਼ਹੀਦ ਹੋਇਆਂ ਤੇ ਆਜ਼ਾਦੀ ਹਿੱਤ ਉਤਸ਼ਾਹ ਵਾਲੇ ਪਰਚਾਰ ਕੀਤੇ। ...ਇਹ ਸਭ ਮੇਲੇ ਦੀ ਕਾਰਵਾਈ 14 ਮਾਘ, ਸਤਿਜੁਗ 'ਚ ਲਾਹੌਰ ਜਾ ਮਹਾਰਾਜ ਜੀ ਤੇ ਆਲਿਮ ਜੀ ਨੇ ਲਿਖੀ।"...

"ਇਸ ਮੇਲੇ ਤੇ ਸਤਿਗੁਰੂ ਜੀ ਦਾ ਦੇਸ਼-ਭਗਤਾਂ, ਸਿੱਖਾਂ, ਕਾਂਗਰਸੀਆਂ ਤੇ ਖ਼ਿਲਾਫਤ ਵਾਲਿਆਂ ਨਾਲ ਪ੍ਰੇਮ ਵਧਿਆ। ਅਖਬਾਰਾਂ ਵਿੱਚ ਬਹੁਤ ਲੇਖ ਛਪੇ। ਸ਼ਹੀਦਾਂ ਤੇ ਸਤਿਗੁਰੂ ਰਾਮ ਸਿੰਘ ਜੀ ਬਾਰੇ। ਪੰਡਿਤ ਬਸੰਤ ਸਿੰਘ, ਸੂਬਾ ਸਹੀਆ ਸਿੰਘ ਜੀ ਬਹੁਤ ਅੱਗੇ ਹੋ ਹਿੱਸਾ ਪਾਇਆ ਇਸ ਮੇਲੇ ਤੇ।"

"ਸਨਖੱਤਰੇ, ਜ਼ਿਲ੍ਹਾ ਸਿਆਲਕੋਟ ਵਿੱਚ ਤੇ ਹੁਸ਼ਿਆਰਪੁਰ ਭੀ ਮਹਾਰਾਜ ਗੁਰਦਿਆਲ ਸਿੰਘ ਜੀ ਤੇ ਉਹਨਾਂ ਦੇ ਮੇਲੀਆਂ ਸਾਥੀਆਂ ਵੱਲੋਂ, ਉੱਦਮ ਖੇਚਲ ਕੀਤੀ ਕਾਰਨ ਕਾਨਫਰੰਸਾਂ ਮੇਲੇ ਹੋਏ ਜਿੰਨ੍ਹਾਂ ਵਿੱਚ ਅੰਗਰੇਜ਼ੀ ਸਰਕਾਰ ਦੇ ਨਾਮਧਾਰੀਆਂ ਤੇ ਜ਼ੁਲਮ ਦੱਸੇ ਗਏ ਤੇ ਭੈਣੀ ਸਾਹਿਬੋਂ ਚੌਂਕੀ ਚੁੱਕ ਲੈਣ ਦੀ ਬਾਬਤ ਜ਼ੋਰ ਦਿੱਤਾ ਗਿਆ।..."

"ਹੁਸ਼ਿਆਰਪੁਰ ਸਤਿਗੁਰ (ਪਰਤਾਪ ਸਿੰਘ) ਜੀ, ਆਲਿਮ ਜੀ ਤੇ ਪੰਡਿਤ ਬਸੰਤ ਸਿੰਘ ਜੀ ਆਦਿ ਨੇ ਬਹੁਤ ਉੱਦਮ ਕੀਤਾ ਸੀ।"❾

ਸੰਬਤ 1978 (1921 ਈ.) ਬਿਕਰਮੀ ਦਾ ਨਾਮਧਾਰੀ ਹੋਲਾ ਮਹੱਲਾ ਮੁਕਤਸਰ ਸਾਹਿਬ ਵਿਖੇ ਸਤਿਗੁਰੂ ਪਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਮਨਾਇਆ ਗਿਆ। ਪਿਛਲੇ ਸਾਲ ਵਰਨਾਂ ਦੇ ਹੋਲੇ ਤੇ ਸਤਿਜੁਗ, ਨਾਮਧਾਰੀ ਸਪਤਾਹਿਕ ਛਾਪਣ ਦਾ ਮੁੱਢ ਬੱਝਿਆ ਸੀ। ਇਸ ਹੋਲੇ ਮਹੱਲੇ ਤੇ ਨਾਮਧਾਰੀਆਂ ਦੀ ਜਥੇਬੰਦਕ ਸ਼ਕਤੀ ਨੂੰ ਮਜ਼ਬੂਤ ਕਰਨ ਲਈ ਵੱਖ ਵੱਖ ਜ਼ਿਲ੍ਹਿਆਂ ਲਈ ਸੂਬਿਆਂ ਦੀ ਅਤੇ ਨਾਮਧਾਰੀ ਦਰਬਾਰ ਦੀ ਸਥਾਪਨਾ ਕੀਤੀ ਗਈ। ਸੂਬਿਆਂ ਦੇ ਜ਼ਿੰਮੇ ਮੁੱਖ ਤੌਰ ਤੇ ਧਰਮ ਪਰਚਾਰ ਦਾ ਕੰਮ ਹੋਇਆ ਕਰਦਾ ਸੀ। ਉਹ ਸਤਿਗੁਰੂ ਜੀ ਅਤੇ ਸੰਗਤ ਦੇ ਵਿਚਾਲੇ ਕੜੀ ਦਾ ਕੰਮ ਵੀ ਕਰਦੇ ਸਨ ਅਤੇ ਨਾਮਧਾਰੀ ਦਰਬਾਰ, ਰਾਜਨੀਤਿਕ ਮਸਲਿਆਂ ਬਾਰੇ ਆਪਣੀ ਪਹੁੰਚ ਤਹਿ ਕਰਦਾ ਸੀ। ਪੰਡਿਤ ਬਸੰਤ ਸਿੰਘ ਇਸ ਹੋਲੇ ਵਿੱਚ ਸ਼ਾਮਲ ਵੀ ਹੋਏ ਅਤੇ ਉਹਨਾਂ ਨੂੰ ਜਲੰਧਰ ਜ਼ਿਲ੍ਹੇ ਦਾ ਨਾਮਧਾਰੀ ਸੂਬਾ ਅਤੇ ਨਵੇਂ ਬਣੇ ਨਾਮਧਾਰੀ ਦਰਬਾਰ ਦਾ ਮੈਂਬਰ ਵੀ ਬਣਾਇਆ ਗਿਆ। ਇਸ ਦਰਬਾਰ ਵਿੱਚ ਪੰਡਿਤ ਜੀ ਤੋਂ ਬਿਨਾਂ ਉਹਨਾਂ ਦੇ ਤਿੰਨ ਚੇਲੇ ਪੰਡਿਤ ਅਮਰ ਸਿੰਘ, ਰਤਨ ਸਿੰਘ ਕੂਕਾ ਅਤੇ ਮਨਸਾ ਸਿੰਘ ਕੌਮੀ ਵੀ ਸ਼ਾਮਲ ਸਨ।

ਪੰਡਿਤ ਬਸੰਤ ਸਿੰਘ ਜੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਵਿੱਦਿਆ ਗੁਰੂ ਵੀ ਸਨ ਪਰ ਕਈ ਦਫਾ ਆਪ ਗੌਹਜ ਗਿਆਨ ਦੀਆਂ ਗੱਲਾਂ ਬਾਤਾਂ ਤੇ ਨਿਸ਼ੰਗ ਵਿਚਾਰ ਵੀ ਸਤਿਗੁਰੂ ਜੀ

ਨਾਲ ਕਰ ਲਿਆ ਕਰਦੇ ਸਨ। ਇਸ ਚਰਚਾ ਦਾ ਮਨੋਰਥ ਦੇਸ਼ ਆਜ਼ਾਦੀ ਲਈ ਚੱਲ ਰਹੇ ਕੌਮੀ ਅੰਦੋਲਨ ਨੂੰ ਮਜ਼ਬੂਤ ਕਰਨ ਲਈ ਉਸ ਵਿੱਚ ਕੂਕਿਆਂ ਦੀ ਹਾਂਦਰੂ ਭੂਮਿਕਾ ਸੁਨਿਸ਼ਚਿਤ ਕਰਨਾ ਸੀ। ਸੰਨ 1928 ਈ. ਦੇ ਜਪ ਪ੍ਰਯੋਗ ਮੇਲੇ ਦੇ ਭੋਗ ਸਮਾਗਮ ਤੇ ਹੋਰ ਦੇਸ਼ ਭਗਤਾਂ ਦੇ ਨਾਲ ਪੰਡਿਤ ਬਸੰਤ ਸਿੰਘ ਜੀ ਵੀ ਸ੍ਰੀ ਭੈਣੀ ਸਾਹਿਬ ਆਏ ਸਨ। ਮੇਲੇ ਤੋਂ ਬਾਅਦ ਮਹਾਰਾਜ ਗੁਰਦਿਆਲ ਸਿੰਘ ਜੀ ਕਾਂਗਰਸ ਦੇ ਕੰਮ ਲਈ ਲਾਹੌਰ ਚਲੇ ਗਏ ਸਨ ਜਿਹੜੇ ਕੌਮੀ ਆਗੂ ਆਏ ਸਨ ਉਹਨਾਂ ਦੇ ਨਾਲ।

"ਪੰਡਿਤ ਬਸੰਤ ਸਿੰਘ ਜੀ ਪਧਾਣੇ ਵਾਲੇ ਜਿਨ੍ਹਾਂ ਨਾਲ ਸਤਿਗੁਰੂ ਜੀ ਦਾ ਛੋਟਿਆਂ ਹੁੰਦਿਆਂ ਤੋਂ ਵਿੱਦਿਆ ਤੇ ਮਨ-ਮੇਲੀ ਹੋਣ ਵਜੋਂ ਕੁਝ ਖਾਸ ਸਨੇਹ ਸੀ। ਹੋਰ ਸਭ ਦੇ ਸਮੇਤ ਮਹਾਰਾਜ ਜੀ ਦੇ ਲਾਹੌਰ ਚਲੇ ਜਾਣ ਬਾਅਦ, ਪੰਡਿਤ ਜੀ ਸਤਿਗੁਰੂ ਜੀ ਅੱਗੇ ਅਰਜ਼ ਕੀਤੀ ਕਿ ਮੇਰੇ ਮਨ ਵਿੱਚ ਕੁਝ ਗੱਲਾਂ ਦਾ ਨਿਰਨਾ ਕਰਨਾ ਆਪ ਪਾਸੋਂ ਲੋੜੀਦੈ, ਉਹ ਕਿਰਪਾ ਕਰਕੇ ਮੈਨੂੰ ਸਮਝਾਉ।"

"ਸਤਿਗੁਰੂ ਜੀ ਬਚਨ ਕੀਤਾ, ਜੋ ਮੇਰੇ ਪਾਸ ਬੁੱਧ ਬਲ ਤੇ ਗੁਰਮਤ ਅਨੁਸਾਰ ਗੁਰੂ ਹਰੀ ਸਿੰਘ ਜੀ ਤੇ ਮਾਤਾ ਜਿਊਣ ਕੌਰ ਜੀ ਤੇ ਬਿਰਧਾਂ, ਸਾਧਾਂ ਪਾਸੋਂ ਬਚਨ ਸੁਣੇ ਹਨ ਤੇ ਆਪ ਜੈਸੇ ਵਿਦਵਾਨਾਂ ਤੋਂ ਮਿਲਿਆ ਹੈ, ਉਹ ਆਪ ਦੇ ਹਾਜਰ ਕਰਨ ਤੋਂ ਮੈਨੂੰ ਜ਼ਰਾ ਸੰਕੋਚ ਨਹੀਂ। ਆਪ ਹੁਕਮ ਕਰੋ। ਤਾਂ ਪੰਡਿਤ ਜੀ ਕਿਹਾ, ਜੋ ਸਤਿਗੁਰੂ ਰਾਮ ਸਿੰਘ ਜੀ ਦਾ "ਘਰ ਘਰ ਰਾਮ ਸਿੰਘ" ਕਰ ਦੇਣ ਦਾ ਬਚਨ ਹੈ, ਉਹ ਕਿਵੇਂ ਸੱਤ ਹੋਵੇਗਾ ਜਾਂ ਹੋਇਆ ਹੈ"

"ਸਤਿਗੁਰੂ ਜੀ ਉੱਤਰ ਦਿੱਤਾ, ਮੇਰੀ ਸਮਝੇ ਸਤਿਗੁਰੂ ਰਾਮ ਸਿੰਘ ਜੀ ਦੇ ਸੂਬਿਆਂ ਸਮੇਤ ਬਦੇਸ ਜਾਣ ਬਾਅਦ, ਗੁਰੂ ਹਰੀ ਸਿੰਘ ਜੀ ਦੇ ਸਮੇਂ, ਜੇ ਕਿਸੇ ਹਲ ਵਾਹ ਨੇ ਭੀ ਭਜਨ ਦੱਸਿਆ ਤਾਂ ਸੂਬਿਆਂ ਤੇ ਸਤਿਗੁਰੂ ਜੀ ਦੇ ਸਮਾਨ ਹੀ ਅਸਰ ਹੋਇਆ। ਜਿਸ ਕਰਕੇ ਸਿੱਖੀ ਦੀ ਜੜ੍ਹ ਹਰੀ ਰਹੀ। ਜਿਸ ਦਾ ਨਮੂਨਾ ਅਜੇ ਭੀ ਸਾਧ ਸੰਗਤ ਵਿੱਚ ਸੰਤਾਂ ਪੂੰਗਾਂ ਵਾਲਿਆਂ ਸੁੰਦਰ ਸਿੰਘ ਜੀ, ਸੰਤ ਭਗਤ ਸਿੰਘ ਜੀ ਦਾਤੇਵਾਲ, ਸੰਤ ਮੰਗਲ ਸਿੰਘ ਜੀ ਫਤੂਹੀ ਚੱਕ, ਸੰਤ ਮੋਹਨ ਸਿੰਘ ਜੀ ਵਡਾਲਾ (ਜੌਹਲਾਂ ਦਾ), ਸੰਤ ਨੱਥਾ ਸਿੰਘ ਜੀ ਪਤੰਗ ਬੁੱਜਿਆ ਵਾਲੀ, ਸੰਤ ਬੰਤਾ ਸਿੰਘ ਜੀ ਬੂੜਾ ਡੱਲਾ ਆਦਿ ਦੇ ਭਜਨ ਦੱਸਣ ਤੇ ਸ਼ਬਦ ਸੁਣਾਉਣ ਤੇ ਅਤਰ ਸਿੰਘ (ਜੱਥੇਦਾਰ) ਦੇ ਕੀਰਤਨ ਦਾ ਅਸਰ ਹੁੰਦੈ। ਕਈ ਭਜਨ ਪੁੱਛਦੇ ਤੇ ਸ਼ਬਦ ਸੁਣਦੇ ਮਸਤ ਹੁੰਦੇ ਰਹੇ ਹਨ ਤੇ ਹੁੰਦੇ ਹਨ। ਦੂਜਾ ਅਰਥ ਇਹ ਭੀ ਹੋ ਸਕਦੈ ਜੋ ਸਭ ਭਾਰਤ ਦੇ ਹਿੰਦੂ, ਮੁਸਲਮਾਨ, ਸਿੱਖ, ਪੰਜਾਬ, ਯੂ.ਪੀ., ਬੰਗਾਲ, ਬਿਹਾਰ ਆਦਿ ਸਭ ਮਜ਼ਬਾਂ ਦੇ ਲੋਕਾਂ ਅੰਗਰੇਜ਼ ਦੇ ਉਲਟ ਨਾਂ ਮਿਲਵਰਤਣ ਦੀ ਅਵਾਜ਼ ਉਠਾਈ ਹੈ ਤੇ ਆਪਣਾ ਦੇਸ਼ ਆਜ਼ਾਦ ਕਰਾਉਣ ਦੀ ਮੰਗ ਕੀਤੀ ਹੈ। ਇਹ ਭੀ ਘਰ ਘਰ ਰਾਮ ਸਿੰਘ ਹੀ ਹੋ ਗਿਐ ਤੇ ਬੋਲ ਰਿਹਾ ਏ। ਕੋਈ ਭਾਵੇਂ ਇਸਦਾ ਹੋਰ ਭੀ ਅਰਥ ਕਰੇ।"[11]

ਸੰਮਤ 1985 ਬਿਕ੍ਰਮੀ (ਮੁਤਾਬਿਕ 1929 ਈ.) ਦਾ ਹੋਲਾ ਮਹੱਲਾ ਕੂਕਿਆਂ ਦੇ ਇਤਿਹਾਸਿਕ ਪਿੰਡ ਸਿਆਹੜ (ਲੁਧਿਆਣਾ) ਵਿਖੇ ਹੋਇਆ ਸੀ। "ਪੰਡਿਤ ਬਸੰਤ ਸਿੰਘ ਦੀਵਾਨ ਵਿੱਚ ਦੱਸਿਆ, ਇਸ ਨਗਰ (ਸਿਆਹੜ) ਦੇ ਸਾਧੂ ਵਸਾਵਾ ਸਿੰਘ ਜੀ ਤੇ ਲਾਲ ਸਿੰਘ ਜੀ ਨੂੰ ਨਾਮਧਾਰੀਪੁਣੇ ਵਿੱਚ ਪੱਕਿਆਂ ਹੋਣ ਦੇ ਕਾਰਨ ਅਤੇ ਆਏ ਸਿੱਖ ਨੂੰ ਪਰਸ਼ਾਦ ਛਕਾਉਣ ਦੇ ਪਾਰੋਂ, ਅੰਗਰੇਜ਼ (ਸਰਕਾਰ) ਵੱਲੋਂ ਦੋ ਦੋ ਸਾਲ ਦੀ ਕੈਦ ਹੋਈ ਸੀ। ਸੰਤ ਵਸਾਵਾ ਸਿੰਘ ਜੀ ਸਾਧ ਨੂੰ ਗੁਰੂ ਰੂਪ ਹੀ ਜਾਣ ਕੇ ਪੂਰਾ ਮੰਨਦੇ ਸੀ। ਸੰਤ ਜੀ ਦੇ ਘਰੋਂ ਬੇਬੇ ਜਿੰਦਾਂ ਨੇਤਰ ਹੀਣ ਸੀ। ਪਰ ਸਾਧਾਂ ਦੇ ਲੰਗਰ ਜੋਗ ਉਹ ਆਟਾ ਉਚੇਚਾ ਚੱਕੀ ਨਾਲ ਹੀ ਪੀਸ ਕੇ ਦਿਆ ਕਰਦੀ ਸੀ। ਤੇ ਪੰਡਿਤ ਜੀ ਦੱਸਿਆ ਸੀ, ਇਸ ਸਿਆਹੜ ਨਗਰੋਂ ਹੀ ਸਤਿਗੁਰੂ ਰਾਮ ਸਿੰਘ ਜੀ ਮਲੇਰਕੋਟਲੇ ਸਿੱਖਾਂ ਤੇ ਚੱਲਦੀਆਂ ਤੋਪਾਂ ਸੁਣ ਕਿਹਾ ਸੀ, ਇਹ ਮੇਰੇ ਬੇਦੋਸ਼ੇ ਲਾਲਾਂ ਤੇ ਚੱਲਦੀਆਂ ਹਨ।"[12]

ਕੁੱਲ ਹਿੰਦ ਕਾਂਗਰਸ ਦੇ 31 ਦਿਸੰਬਰ 1929 ਤੇ 1 ਜਨਵਰੀ 1930 ਨੂੰ ਪੰਡਿਤ ਜਵਾਹਰ ਲਾਲ ਦੀ ਪ੍ਰਧਾਨਗੀ ਹੇਠ ਪੂਰਨ ਅਜ਼ਾਦੀ ਦਾ ਮਤਾ ਪਾਸ ਕਰਨ ਵਾਲਾ ਕੌਮੀ ਸਮਾਗਮ, ਲਾਹੌਰ ਰਾਵੀ ਦੇ ਕੰਢੇ ਹੋਇਆ। ਇਸ ਸਮਾਗਮ ਵਿੱਚ ਲੰਗਰ ਦਾ ਪ੍ਰਬੰਧ ਨਾਮਧਾਰੀ ਸੰਗਤ ਵੱਲੋਂ ਸੀ। ਪੰਡਿਤ ਜੀ ਦੇ ਸ਼ਾਹਾਨਾ ਜਲੂਸ ਲਈ ਇੱਕ ਸੌ ਘੋੜੇ ਘੋੜੀਆਂ ਵੀ ਲਾਹੌਰ ਜ਼ਿਲ੍ਹੇ ਦੀ ਨਾਮਧਾਰੀ ਸੰਗਤ ਵੱਲੋਂ ਹੀ ਆਏ ਸਨ। ਸਮਾਗਮ ਦੀ ਸਫਲਤਾ ਨੇ ਇਸਨੂੰ ਦੇਸ਼ ਆਜ਼ਾਦੀ ਦਾ ਨੀਂਹ ਪੱਥਰ ਅਖਵਾ ਦਿੱਤਾ ਸੀ। ਜਿਹਨਾਂ ਨਾਮਧਾਰੀ ਸਿੰਘਾਂ ਦਾ ਸਮਾਗਮ ਦੀ ਸਫਲਤਾ ਵਿੱਚ ਆਗੂ ਰੋਲ ਸੀ ਉਹਨਾਂ ਦੇ ਨਾਮ 'ਜੱਸ ਜੀਵਨ' ਵਿੱਚ ਦਰਜ ਹਨ— ਸ੍ਰ. ਆਤਮਾ ਸਿੰਘ (ਰਾਵਲਪਿੰਡੀ), ਸ੍ਰ. ਦੈਆ ਸਿੰਘ (ਕੱਕੜ), ਸੰਤ ਨਿਧਾਨ ਸਿੰਘ ਆਲਮ, ਸੰਤ ਮੰਗਲ ਸਿੰਘ ਫਤੂਹੀ ਚੱਕ, ਪੰਡਿਤ ਬਸੰਤ ਸਿੰਘ, ਮਾਸਟਰ ਗੁਰਬਖਸ਼ ਸਿੰਘ ਅਰੂਪ, ਮਨਸਾ ਸਿੰਘ ਕੌਮੀ ਭਰਥਲਾ, ਮੁਨਸ਼ਾ ਸਿੰਘ ਠੱਟੇ ਵਾਲੇ, ਨਰਾਇਣ ਸਿੰਘ, ਭਾਨ ਸਿੰਘ ਦੋਵੇਂ ਭਾਈ ਭੰਬੇ (ਲਾਹੌਰ), ਊਧਮ ਸਿੰਘ (ਛੋਟੀ) ਮੱਖੀ, ਜੰਗ ਸਿੰਘ ਬਿਲਗਾ, ਅਣਖਾ ਸਿੰਘ

ਦਾਤੇਵਾਲ, ਸ੍ਰ. ਲਛਮਣ ਸਿੰਘ ਫੱਤੇਵਾਲ, ਸੰਤ ਇੰਦਰ ਸਿੰਘ ਚੱਕਰਵਰਤੀ, ਫੂਲਾ ਸਿੰਘ ਡੱਫਰਕੇ, ਲਾਲ ਸਿੰਘ ਭਾਈ, ਪੰਡਿਤ ਅਮਰ ਸਿੰਘ ਆਦਿ ਨੇ ਮਹਾਰਾਜ ਨਿਹਾਲ ਸਿੰਘ ਜੀ ਦੀ ਅਗੁਆਈ ਹੇਠ ਸੇਵਾ ਨਿਬਾਹੀ।✤

1930 ਈ. ਦੀ ਬਸੰਤ ਪੰਚਮੀ ਦੇ ਮੇਲੇ ਤੇ ਸਿਆਹੜ ਪਿੰਡ ਵਿੱਚ ਪੰਡਿਤ ਬਸੰਤ ਸਿੰਘ ਹੋਰਾਂ ਫਿਰ ਗੋਰਾਸ਼ਾਹੀ ਦੀਆਂ ਕਾਲੀਆਂ ਕਰਤੂਤਾਂ ਤੇ ਕੂਕਾ ਕਾਰਨਾਮਿਆਂ ਦਾ ਪਰਚਾਰ ਕੀਤਾ।[14] "ਦੇਹਧਾਰੀ ਗੁਰੂ ਤੇ ਸੰਪੂਰਣ ਭਰੋਸੇ ਕਾਰਨ ਹੀ, ਜਦ ਵੀ ਆਪ ਰੋਜ਼ਾਨਾ ਕਥਾ ਵਾਰਤਾ ਕਰਦੇ ਤਾਂ ਸ੍ਰੀ ਆਦਿ ਗੁਰੂ ਗਰੰਥ ਸਾਹਿਬ, ਸ਼ਾਸ਼ਤਰਾਂ ਅਤੇ ਲੋਕ ਜੀਵਨ 'ਚੋਂ ਪ੍ਰਮਾਣਾਂ ਦੇ ਨਾਲ, ਸ਼ਰੋਤਿਆਂ ਨੂੰ ਮੁਗਧ ਕਰ ਦਿੰਦੇ ਤੇ ਯਕੀਨ ਕਰਵਾ ਦਿੰਦੇ ਕਿ ਦੇਹਧਾਰੀ ਗੁਰੂ ਦੀ ਹੋਂਦ ਪਰਵਾਨ ਕੀਤੇ ਬਿਨਾਂ, ਉਸਦੇ ਉਪਦੇਸ਼ਾਂ ਤੇ ਅਮਲ ਕੀਤੇ ਬਿਨਾਂ, ਜੀਵ ਕਲਿਆਣ ਦੇ ਰਾਹ ਤੋਂ ਘੁੱਥਾ ਹੀ ਰਹਿੰਦਾ ਹੈ। ਰਸਨਾਂ ਵਿੱਚ ਕੋਈ ਜਾਦੂ ਸੀ। ਸਰੋਤੇ ਉਠ ਨਾ ਸਕਦੇ – ਜਿਵੇਂ ਕੀਲੇ ਹੀ ਜਾਂਦੇ। ਕਥਨੀ ਅਤੇ ਕਰਨੀ ਦਾ ਅੰਤਰ ਆਪਦੇ ਜੀਵਨ ਵਿੱਚ ਨਹੀਂ ਸੀ। ਭਜਨ ਅਤੇ ਬਾਣੀ ਉਹ ਸਤਿਗੁਰੂ ਜੀ ਦੀ ਆਗਿਆ ਪਾਲਣ ਹਿਤ ਕਰਦੇ ਨਹੀਂ ਤਾਂ ਉਹ ਜੀਵਨ-ਮੁਕਤ ਲੋਕਾਂ ਵਿੱਚੋਂ ਸਨ।"[15]

ਜਦੋਂ ਪੰਡਿਤ ਜੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਅਧਿਆਪਕ ਹੋਣ ਦਾ ਮਾਣ ਹਾਸਲ ਕਰ ਰਹੇ ਸਨ ਤਾਂ ਤਬੇਲੇ ਵਾਲੇ ਚੁਬਾਰੇ ਵਿੱਚ ਆਪ ਦਾ ਡੇਰਾ ਹੁੰਦਾ ਸੀ। ਉਹ ਸਤਿਗੁਰੂ ਜੀ ਨੂੰ ਰਾਮਸਰ ਪਾਸ ਕੋਠੀ ਵਿੱਚ ਸੰਥਿਆ ਦਿਆ ਕਰਦੇ ਸਨ। ਇਸ ਸਮੇਂ 5-7 ਹੋਰ ਵਿਦਿਆਰਥੀ ਵੀ ਆਪ ਤੋਂ ਹਿੰਦੀ ਸੰਸਕ੍ਰਿਤ ਆਦਿ ਪੜ੍ਹਿਆ ਕਰਦੇ ਸਨ, ਜਿਹਨਾਂ ਵਿੱਚੋਂ ਪੰਡਿਤ ਮਨਸਾ ਸਿੰਘ ਜੀ ਕੌਮੀ ਵੀ ਸਨ। ਆਪਣੇ ਵਿਦਿਆਰਥੀਆਂ ਵਿੱਚ ਉਹ ਦੇਸ਼ ਭਗਤੀ ਦਾ ਜ਼ਜ਼ਬਾ ਉਭਾਰ ਕੇ ਉਹਨਾਂ ਨੂੰ ਕੌਮੀ ਅੰਦੋਲਨ ਦੇ ਰਾਹੇ ਤੋਰਿਆ ਕਰਦੇ ਸਨ। ਸਤਿਗੁਰੂ ਜੀ ਦੇ ਅਧਿਆਪਨ ਕਾਰਜ ਤੋਂ ਛੁੱਟੀ ਲੈ ਕੇ ਫਿਰ ਆਪ ਨੇ ਆਪਣਾ ਕਾਰਜ ਖੇਤਰ ਦੁਆਬੇ ਨੂੰ ਬਣਾ ਲਿਆ। ਆਪ ਦੇ ਉਪਰ ਵਰਣਿਤ ਚੇਲੇ ਵੀ ਇਕ ਜੱਥੇ ਦੇ ਰੂਪ ਵਿੱਚ ਨਾਲ ਹੀ ਚੱਲਦੇ। ਪਿੰਡ ਪਿੰਡ ਨਾਮਧਾਰੀ ਦੀਵਾਨ ਸਜਦੇ। ਕਥਾ ਵਾਰਤਾ ਹੁੰਦੀ। ਜਿਸ ਪਿੰਡ ਦੀਵਾਨ ਲੱਗਦਾ, ਕੀਰਤਨ ਤੋਂ ਸ਼ੁਰੂ ਹੋ ਕੇ ਤੋੜਾ ਇੱਥੇ ਝੜਦਾ – "ਭੱਜੇ ਜਾਣ ਫਰੰਗੀ, ਵੱਜੇ ਘੁੰਗਰੂ।" ਸੋ ਇਸ ਦੀਵਾਨ ਦਾ ਧਾਰਮਿਕ ਅਤੇ ਰਾਜਨੀਤਕ ਪ੍ਰਭਾਵ ਇਹੋ ਜਿਹਾ ਪੈਂਦਾ ਸੀ ਕਿ ਲੋਕਾਂ ਨੇ ਪੁੱਛਣਾ, ਕੱਲ੍ਹ ਜਲਸਾ ਕਿੱਥੇ ਹੋਵੇਗਾ? ਇਹ ਜੱਥਾ ਆਪਣਾ ਲੰਗਰ ਆਪ ਤਿਆਰ ਕਰਦਾ। ਸਾਰਾ ਦੁਆਬਾ ਪੰਡਿਤ ਜੀ ਦੇ ਦੇਸ਼ ਭਗਤੀ ਵਾਲੇ ਪ੍ਰਚਾਰ ਨਾਲ ਗੂੰਜ ਉਠਿਆ।

"ਗੋਰੇ ਸ਼ਾਹੀ ਨੂੰ ਇਹ ਜੱਥਾ ਅਤੇ ਇਸਦੇ ਮੁਖੀ ਪੰਡਿਤ ਬਸੰਤ ਸਿੰਘ ਜੀ ਖਟਕਣ ਲੱਗੇ ਤੇ (ਸ੍ਰੀ ਭੈਣੀ ਸਾਹਿਬ ਵਿਖੇ) ਇਕ ਨਿਮਾਣੀ ਇਕਾਦਸੀ ਦੇ ਮੇਲੇ ਤੇ ਪੰਡਿਤ ਜੀ ਲਈ ਆ ਜੰਜੀਰਾਂ ਖਣਕੀਆਂ। ਲਾਲ ਪਗੜੀਆਂ ਵਾਲੇ (ਪੁਲਸੀਏ) ਪੰਡਿਤ ਜੀ ਦੀ ਭਾਲ ਵਿੱਚ ਸਨ। ਇਸ ਸਮੇਂ ਉਹਨਾਂ ਦੇ ਇਕ ਚੇਲੇ, ਪੰਡਿਤ ਮਨਸਾ ਸਿੰਘ ਜੀ ਨੇ ਗੁਰਦੁਆਰੇ ਦੀ ਡਿਉਢੀ ਅੱਗੇ ਤਕਰੀਰ ਕਰਦਿਆਂ ਕਿਹਾ– ਪਹਿਲਾਂ ਸਾਨੂੰ ਚੇਲਿਆਂ ਨੂੰ ਫੜੋ, ਫਿਰ ਸਾਡੇ ਵਿਦਵਾਨ ਅਧਿਆਪਕ ਵੱਲ ਵਧਣਾ। ਪਰ ਪੰਡਿਤ ਜੀ ਆਪ ਹੀ ਅੱਗੇ ਵਧ ਕੇ ਗ੍ਰਿਫਤਾਰ ਹੋ ਗਏ। 1922 ਈ. ਵਿੱਚ ਸਰਕਾਰ ਇਸ ਮੁਕਦਮੇ ਵਿੱਚੋਂ ਹਾਰ ਗਈ।"[16]

ਕਿਉਂਕਿ ਨਾਮਧਾਰੀ ਸੰਗਤ 1872 ਈ. ਤੋਂ ਹੀ ਸਤਿਗੁਰੂ ਰਾਮ ਸਿੰਘ ਜੀ ਦਾ ਵਿਛੋੜਾ ਬੜੀ ਤੀਬਰਤਾ ਨਾਲ ਹੰਡਾ ਰਹੀ ਸੀ, ਇਸ ਲਈ ਅਗਲੇ 60-70 ਸਾਲਾਂ ਵਿੱਚ ਕਈ ਪਾਖੰਡੀਆਂ ਨੇ ਆਪਣੇ ਆਪ ਨੂੰ ਸਤਿਗੁਰੂ ਰਾਮ ਸਿੰਘ ਘੋਸ਼ਿਤ ਕਰਕੇ, ਨਾਮਧਾਰੀਆਂ ਦੀਆਂ ਭਾਵਨਾਵਾਂ ਨਾਲ ਖਿਲਵਾੜ ਕੀਤਾ। ਤਰਨਤਾਰਨ ਦੇ ਲਾਗੇ ਦੇ ਇਕ ਸੁਨਿਆਰੇ ਸਿੱਖ ਨੇ ਆਪਣੀ ਦੇਹ ਵਿੱਚ ਸਤਿਗੁਰੂ ਰਾਮ ਸਿੰਘ ਦਾ ਵਾਸ ਹੋਣਾ ਧੁਮਾ ਕੇ, ਨਵਾਂ ਸ਼ਹਿਰ ਵਿੱਚ ਆ ਡੇਰੇ ਲਾਏ। ਕਈ ਭੋਲੇ ਭਾਲੇ ਨਾਮਧਾਰੀ ਉਸਦੇ ਜਾਲ ਵਿੱਚ ਫਸ ਗਏ। ਸ੍ਰ. ਰਤਨ ਸਿੰਘ ਕੂਕਾ ਸੰਧਵਾ ਦੇ ਮਾਮੇ ਸ੍ਰ. ਲੱਖਾ ਸਿੰਘ ਬਹਿੜਵਾਲ ਨੇ ਪੰਡਿਤ ਬਸੰਤ ਸਿੰਘ ਜੀ ਨੂੰ ਕਿਹਾ, ਭੁੱਲੇ ਨਾ ਫਿਰੋ, ਸਤਿਗੁਰੂ ਰਾਮ ਸਿੰਘ ਜੀ ਦੇਹ ਬਦਲ ਕੇ ਆ ਗਏ ਹਨ। ਪੰਡਿਤ ਜੀ ਜੱਥੇ ਸਮੇਤ ਪੁੱਜ ਗਏ। ਦੁਰਗਾਪੁਰ ਦੇ ਗੁਰਦੁਆਰੇ ਵਿੱਚ ਨਾਮਧਾਰੀ ਸਿੰਘ ਕੀਰਤਨ ਕਰ ਰਹੇ ਸਨ। ਪਾਖੰਡੀ ਸਾਧ ਗੱਦੀ ਤੇ ਡਟਿਆ ਸੀ। ਇਕ ਦੋ ਲੜੀ ਪੱਗ, ਗਲ ਤਵੀਤੜੀਆਂ ਦੀ ਗਾਨੀ, ਸੁਰਮੀਲੀਆਂ ਅੱਖਾਂ ਵਾਲਾ ਖਚਰੌਟ ਜਿਹਾ ਗੱਭਰੂ, ਬਨਾਉਟੀ ਗੁਰੂ ਨੂੰ ਪੱਖਾ ਝੱਲ ਰਿਹਾ ਸੀ। ਪੰਡਿਤ ਜੀ ਨੇ ਜਾਂਦਿਆਂ ਹੀ ਉਸਨੂੰ ਕਿਹਾ, ਸਾਧੂਆਂ ਪਾਸ ਮੁਸ਼ਟੰਡਿਆਂ ਦਾ ਕੀ ਕੰਮ? ਚੁੱਕੋ ਆਪਣੀ ਟਿੰਡ ਫਾਹੁੜੀ। ਪਾਖੰਡੀ ਸਾਧ ਦਾ ਪਾਜ ਉਘੇੜਿਆ।"

ਜੰਮੂ, ਪਿਸ਼ਾਵਰ, ਕੋਹਾਟ ਤਕ ਪੰਡਿਤ ਜੀ ਪੰਥਕ ਪ੍ਰਚਾਰ ਲਈ ਜਾਇਆ ਕਰਦੇ ਸਨ। ਬਹੁਤ ਸਾਰੇ ਪਿਸ਼ਾਵਰ ਦੇ ਸੇਠ ਆਪ ਦੇ ਚੇਲੇ ਸਨ। ਉਹਨਾਂ ਅਰਜ਼ ਕਰਨੀ ਕਿ ਅਸੀਂ ਆਪ ਜੀ ਲਈ ਇਕ ਕੋਠੀ ਬਣਵਾ ਦਿੰਦੇ ਹਾਂ। ਇੱਥੇ ਹੀ ਟਿਕ ਜਾਉ। ਪਰ ਪੰਡਿਤ ਜੀ ਨੇ ਕਹਿਣਾ–ਅਸੀਂ ਤਾਂ ਸਤਿਗੁਰਾਂ ਦੇ ਚਾਕਰ ਹਾਂ। ਸਾਡਾ ਚਾਕਰ ਹੋਰ ਕੋਈ ਕਿਉਂ ਬਣੇ? ਕੋਠੀਆਂ ਸਾਨੂੰ ਸੁਖਾਉਂਦੀਆਂ ਨਹੀਂ। ਅਸੀਂ ਆਪਣੇ ਵਿਦਿਆਰਥੀਆਂ ਨਾਲ

ਆਜ਼ਾਦ ਰਹਿ ਕੇ ਖੁਸ਼ ਹਾਂ। ਇਹੋ ਤਿਆਗ ਦੀ ਭਾਵਨਾ ਪੰਡਿਤ ਜੀ ਦੇ ਬਹੁਤੇ ਵਿਦਿਆਰਥੀਆਂ ਵਿੱਚੋਂ ਵੀ ਵੇਖਣ ਨੂੰ ਮਿਲੀ।

ਪੰਡਿਤ ਜੀ ਸਾਰੀ ਉਮਰ ਬਿਹੰਗਮ ਹੀ ਰਹੇ। ਉਹਨਾਂ ਦੇ ਭਤੀਜੇ ਕਰਤਾਰ ਸਿੰਘ ਦੀ ਪੰਡਿਤ ਜੀ ਤੇ ਬਹੁਤ ਸ਼ਰਧਾ ਸੀ। ਅੰਤ ਸਮੇਂ ਕਰਤਾਰ ਸਿੰਘ ਨੇ ਆਪਣੀ ਸਿੰਘਣੀ ਹਰਨਾਮ ਕੌਰ ਨੂੰ ਤਾਗੀਦ ਕੀਤੀ ਕਿ ਪੰਡਿਤ ਜੀ ਦੀ ਸੇਵਾ ਜੀ ਜਾਨ ਨਾਲ ਕਰਦੇ ਰਹਿਣਾ। ਸੋ ਇਵੇਂ ਹੀ ਹੋਇਆ। ਇਹ ਬੀਬੀ ਮੰਜਾਲੀਆਂ ਜ਼ਿਲ੍ਹਾ ਲੁਧਿਆਣਾ ਦੀ ਸੀ। ਪੰਡਿਤ ਜੀ ਦਾ ਘਰ ਵਿੱਚ ਬਹੁਤ ਸੇਵਾ ਸਤਿਕਾਰ ਹੋਇਆ। ਇਸ ਬੀਬੀ ਦੇ ਚਾਰ ਲੜਕੇ ਹੋਏ—ਹਰਦੇਵ ਸਿੰਘ, ਗੁਰਦੇਵ ਸਿੰਘ, ਸੱਜਣ ਸਿੰਘ ਅਤੇ ਦਲਜੀਤ ਸਿੰਘ।

ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ (1906-59 ਈ.) ਪੰਡਿਤ ਜੀ ਨੇ ਦੁਆਬੇ ਵਿੱਚ ਬੜੇ ਵੱਡੇ ਵੱਡੇ ਮੇਲੇ ਕਰਵਾਏ। ਹੁਣ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਹਿਰੇ ਵਿੱਚ ਪੰਡਿਤ ਜੀ ਦੀ ਇੱਛਾ ਸੀ, ਦੁਆਬੇ ਦਾ ਇਕ ਵੱਡਾ ਮੇਲਾ ਹੋਵੇ। ਪਰ ਹੋਣਾ ਕੁਝ ਹੋਰ ਸੀ। 6 ਸਾਵਣ ਸੰਬਤ 2020 ਵਿੱਚ ਆਪ ਜੀ ਦੇ ਚਲਾਣੇ ਬਾਅਦ, ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ, 27 ਅਤੇ 28 ਭਾਦਰੋਂ ਨੂੰ ਦੋ ਦਿਨਾਂ ਬਹੁਤ ਵੱਡਾ ਭੋਗ ਸਮਾਗਮ ਮੇਲਾ ਹੋਇਆ ਸੀ। ਇਸ ਮੇਲੇ ਵਿੱਚ ਹਜ਼ੂਰੀ ਰਾਗੀ ਦਰਸ਼ਨ ਸਿੰਘ, ਖਜ਼ਾਨ ਸਿੰਘ ਹੋਰਾਂ ਤੋਂ ਇਲਾਵਾ ਪੰਡਿਤ ਗੋਪਾਲ ਸਿੰਘ, ਜਥੇਦਾਰ ਫੌਜਾ ਸਿੰਘ, ਜਥੇਦਾਰ ਪ੍ਰੀਤਮ ਸਿੰਘ ਗੜ੍ਹਦੀਵਾਲਾ, ਜਥੇਦਾਰ ਕਰਤਾਰ ਸਿੰਘ ਬਿਜਲੀਵਾਲ, ਜਥੇਦਾਰ ਗਿਆਨ ਸਿੰਘ ਬਹਾਦਰ ਹੁਸੈਨ, ਜਥੇਦਾਰ ਸੰਤਾ ਸਿੰਘ ਮੋਰੋਂ, ਜਥੇਦਾਰ ਸੰਤ ਸਿੰਘ ਮੋਰਾਂ ਵਾਲੀ, ਸੰਤ ਖਜ਼ਾਨ ਸਿੰਘ ਕਿੰਗ ਵਾਲਾ ਆਦਿ ਦੇ ਦੀਵਾਨ ਲੱਗੇ। ਦੁਆਬਾ ਅਤੇ ਹੋਰ ਇਲਾਕਿਆਂ ਵਿੱਚੋਂ ਵੀ ਸੰਗਤਾਂ ਹੁੰਮ ਹੁੰਮਾ ਕੇ ਪੰਡਿਤ ਜੀ ਨਮਿੱਤ ਹੋਏ ਮੇਲੇ ਵਿੱਚ ਪੁੱਜੀਆਂ।

ਪੰਡਿਤ ਜੀ ਦਾ ਵਿੱਦਿਆ, ਧਰਮ, ਸਮਾਜ ਅਤੇ ਰਾਜਨੀਤੀ ਦੇ ਖੇਤਰ ਵਿੱਚ ਅਹਿਮ ਯੋਗਦਾਨ ਸੀ। ਉਹਨਾਂ ਤੋਂ ਵਰੋਸਾਏ ਵਿਦਵਾਨਾਂ, ਪਰਚਾਰਕਾਂ ਅਤੇ ਦੇਸ਼ ਭਗਤਾਂ ਦੇ ਪੂਰਾਂ ਦੇ ਪੂਰ ਨਾਮਧਾਰੀ ਪੰਥ ਵਿੱਚ ਸਰਗਰਮ ਰਹੇ। ਅਟੱਲ ਪਰਤਾਪੀ ਸਤਿਗੁਰੂ ਜੀ ਦੇ ਵਿੱਦਿਆ ਦਾਤਾ ਹੋਣ ਦੇ ਬਾਵਜੂਦ ਅਹੰਕਾਰ ਦਾ ਲੇਸ਼ ਮਾਤਰ ਆਪ ਵਿੱਚ ਨਹੀਂ ਸੀ। ਉਹ ਸਤਿਗੁਰੂ ਰਾਮ ਸਿੰਘ ਜੀ ਦੀ ਟਕਸਾਲ ਵਿੱਚ ਘੜ੍ਹੇ ਹੋਏ ਐਸੇ ਸੱਚੇ-ਸੁੱਚੇ ਗੁਰਸਿੱਖ ਸਨ ਜਿਹਨਾਂ ਸਾਰਾ ਜੀਵਨ ਹੀ ਆਪਣੇ ਪੰਥਕ ਪੈਂਤੜੇ, ਪਰਉਪਕਾਰ ਤੋਂ ਨਿਸ਼ਾਵਰ ਕਰ ਦਿੱਤਾ ਸੀ।

### -ਹਵਾਲੇ ਤੇ ਟਿੱਪਣੀਆਂ-


1. ਸੰਤ ਤਰਨ ਸਿੰਘ ਵਹਿਮੀ, ਜੱਸ ਜੀਵਨ, ਭਾਗ ਪਹਿਲਾ, ਪਹਿਲੀ ਛਾਪ, ਨਵੰਬਰ 1971, ਸਫਾ 50-51
2. ਪ੍ਰੀਤਮ ਸਿੰਘ ਕਵੀ, ਸੰਪਾਦਕ, ਸਤਿਜੁਗ ਸਪਤਾਹਿਕ, ਸ੍ਰੀ ਜੀਵਨ ਨਗਰ (ਹਿਸਾਰ), 8 ਕੱਤਕ 2020 ਬਿਕਰਮੀ ਸੰਬਤ, ਦਿਵ ਆਤਮਾ ਸ੍ਰੀਮਾਨ ਪੰਡਿਤ ਬਸੰਤ ਸਿੰਘ ਜੀ, ਸਫਾ 5-6
3. ਉਪਰੋਕਤ, ਸਫਾ 5
4. ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼, ਲਾਲ ਏਹਿ ਰਤਨ, ਭਾਗ-3, (ਸੰ. ਪ੍ਰਿੰਸੀਪਲ ਬੇਅੰਤ ਕੌਰ) — ਬੰਕੋਕ (ਥਾਈਲੈਂਡ 25-6-1953), ਸਫਾ 132-33
5. ਲਾਲ ਏਹਿ ਰਤਨ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼, ਲਾਲ ਏਹਿ ਰਤਨ, ਭਾਗ 4, (ਸੰ. ਪ੍ਰਿੰ. ਬੇਅੰਤ ਕੌਰ), ਸਫਾ 184-85, ਇਹ ਉਪਦੇਸ਼ ਬੰਕੋਕ ਵਿੱਚ 23-10-1955 ਨੂੰ ਦਿੱਤਾ ਸੀ।
6. ਸੰਤ ਤਰਨ ਸਿੰਘ ਵਹਿਮੀ, ਜੱਸ ਜੀਵਨ, ਭਾਗ ਪਹਿਲਾ, ਸਫਾ 87-89
7. ਉਪਰੋਕਤ, ਸਫਾ 183, ਭੈਣੀ ਸਾਹਿਬ ਗੁਰਧਾਮ ਦੇ ਬੂਹੇ ਤੇ ਪੁਲੀਸ ਚੌਂਕੀ ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਤੋਂ ਬਾਅਦ 19 ਜਨਵਰੀ 1872 ਨੂੰ ਬੈਠਾਈ ਸੀ। ਕੌਮੀ ਅੰਦੋਲਨ ਦੇ ਜੋਰ ਫੜਨ ਤੇ ਮੁੱਠਡਾ, ਹੁਸ਼ਿਆਰਪੁਰ, ਸਿਆਹੜ ਆਦਿ ਵਿੱਚ ਚੌਂਕੀ ਵਿਰੁੱਧ ਵੱਡੇ ਇਕੱਠ ਕਰਨ ਸਦਕਾ ਮਈ 1923 ਵਿੱਚ ਇਹ ਚੌਂਕੀ ਉਠਾਈ ਗਈ ਸੀ।
8. ਉਪਰੋਕਤ, ਸਫਾ 273
9. ਉਪਰੋਕਤ, ਸਫਾ 276-77
10. ਉਪਰੋਕਤ, ਸਫਾ 285-88
11. ਸੰਤ ਤਰਨ ਸਿੰਘ ਵਹਿਮੀ, ਜੱਸ ਜੀਵਨ, ਭਾਗ ਦੂਜਾ, ਸਫਾ 203-04
12. ਉਪਰੋਕਤ, ਸਫਾ 210
13. ਉਪਰੋਕਤ, ਸਫਾ 222
14. ਉਪਰੋਕਤ, ਸਫਾ 223
15. ਪ੍ਰੀਤਮ ਸਿੰਘ ਕਵੀ, ਉਪਰੋਕਤ ਸਤਿਜੁਗ, ਸਫਾ 5
16. ਉਪਰੋਕਤ, ਸਫਾ 6



ਪਿੰਡ ਤੇ ਡਾਕਘਰ: ਕਰੀਵਾਲਾ,
ਜ਼ਿਲ੍ਹਾ: ਸਿਰਸਾ-125075 (ਹਰਿਆਣਾ)
ਸੰਪਰਕ: 99963-71716

ਸਵੈ-ਜੀਵਨੀ
ਵੇਦਣ ਕਹੀਐ ਕਿਸੁ-12
ਭਾਗ-ਪਹਿਲਾ

# ਉਦਾਸੀ ਪੈਰ ਪਸਾਰੇ



-ਤਾਰਾ ਸਿੰਘ ਅਨਜਾਣ

ਮਾਂ ਮਨੁੱਖ ਦੀ ਜੀਵਨ ਦਾਤੀ ਹੈ, ਕੇਵਲ ਜਨਮਦਾਤੀ ਨਹੀਂ, ਉਹ ਹੀ ਉਸਨੂੰ ਜ਼ਿੰਦਗੀ ਵਿੱਚ ਪ੍ਰਵੇਸ਼ ਕਰਨ ਦੀ ਸਿੱਖਿਆ ਦੇਂਦੀ ਹੈ, ਉਸਦਾ ਗਿਆਨ ਭੰਡਾਰ ਭਾਸ਼ਾ ਤੋਂ ਭਰਨਾ ਸ਼ੁਰੂ ਕਰਦੀ ਹੈ, ਉਸਨੂੰ ਘਰ ਵੀ ਮਾਂ ਦੇਂਦੀ ਹੈ ਤੇ ਸੱਭਿਅ ਸੰਸਾਰ ਸਿਰਜਨ ਦਾ ਮੂਲ ਵੀ ਮਾਂ ਹੀ ਹੈ। ਉਸਦੇ ਲਾਡ-ਪਿਆਰ, ਧਰਤੀ ਵਰਗੇ ਵਿਸ਼ਾਲ ਹਿਰਦੇ ਦਾ ਕਰਜ਼ਾ ਮਨੁੱਖ ਲਾਹ ਨਹੀਂ ਸਕਦਾ। ਉਹ ਇਹਸਾਸ ਕਰ ਸਕਦਾ ਹੈ।

ਨੈਪੋਲੀਅਨ ਬੋਨਾਪਾਰਟ ਨੇ ਲਿਖਿਆ ਸੀ, 'ਤੁਸੀਂ ਮੈਨੂੰ ਚੰਗੀਆਂ ਮਾਂਵਾਂ ਦਿਓ, ਮੈਂ ਤੁਹਾਨੂੰ ਚੰਗੀ ਕੌਮ ਦਿਆਂਗਾ।'

ਅਬਰਾਹਮ ਲਿੰਕਨ ਦਾ ਕਹਿਣਾ ਹੈ, 'ਜੋ ਕੁਝ ਮੈਂ ਹਾਂ ਜਾਂ ਹੋਣ ਦੀ ਆਸ ਰੱਖਦਾ ਹਾਂ, ਆਪਣੀ ਫ਼ਰਿਸ਼ਤਿਆਂ ਵਰਗੀ ਮਾਂ ਦਾ ਸਦਕਾ ਹਾਂ।'

ਚਾਣਕਿਆ ਮਾਂ ਦਾ ਘੇਰਾ ਜਨਨੀ ਤੋਂ ਵੀ ਚੌਰੇੜਾ ਕਰ ਦੇਂਦਾ ਹੈ- 'ਆਪਣੇ ਰਾਜੇ ਦੀ ਪਤਨੀ, ਗੁਰੂ ਦੀ ਪਤਨੀ, ਮਿੱਤਰ ਦੀ ਪਤਨੀ, ਸੱਸ ਤੇ ਆਪਣੀ ਮਾਂ ਇਹ ਸਮਾਨ ਹਨ।'

ਮਾਤਾ ਰਜਿੰਦਰ ਕੌਰ ਮੇਰੀ ਸੱਸ-ਮਾਂ ਸੀ। ਆਪਣੇ ਬੱਚਿਆਂ ਲਈ ਉਹ ਭਾਬੀ ਜੀ ਸਨ। ਅਸਲ ਵਿੱਚ ਭਾਪਾ ਜੀ ਆਪਣੇ ਘਰ-ਪਰਵਾਰ ਵਿੱਚ ਸਭ ਤੋਂ ਵੱਡੇ ਸਨ, ਆਪਣੀ ਪੀੜ੍ਹੀ ਵਿੱਚ। ਸੋ ਉਹਨਾਂ ਦੇ ਅਨੰਦ ਕਾਰਜ ਬਾਅਦ, ਸਾਡੀ ਮਾਤਾ ਜੀ ਨੂੰ ਦਿਉਰ ਤੇ ਨਨਾਣ ਭਾਬੀ ਜੀ ਕਹਿੰਦੇ ਸਨ। ਇਹੀ ਬੱਚਿਆਂ ਲਈ ਕਹਿਣਾ ਸਹਿਜ ਤੇ ਸੌਖਾ ਹੋ ਗਿਆ। ਸੋ ਉਹ ਸਭ ਦੇ ਭਾਬੀ ਜੀ ਬਣ ਗਏ।

ਦਿੱਲੀ ਘਰ ਦੇ ਆਲੇ ਦੁਆਲੇ ਵਿੱਚ ਉਹ ਮਾਸਟਰਾਨੀ ਜੀ ਸਨ। ਕਾਰਨ? ਭਾਪਾ ਜੀ ਸਕੂਲ ਵਿੱਚ ਮਾਸਟਰ ਸਨ।

ਅੱਜ ਦੇ ਸਮੇਂ ਅਨੁਸਾਰ ਛੋਟੀ ਉਮਰੇ ਉਹਨਾਂ ਦਾ ਵਿਆਹ ਹੋ ਗਿਆ। ਸੋ ਜ਼ੁੰਮੇਵਾਰੀਆਂ ਪੈ ਗਈਆਂ, ਜਿਨ੍ਹਾਂ ਨੂੰ ਉਹ ਆਪਣੀ ਸੂਝ-ਸਿਆਣਪ ਤੇ ਦਨਾਈ ਨਾਲ ਵਧੀਆ ਨਿਭਾਉਂਦੇ ਰਹੇ। ਔਖੇ ਸਮੇਂ ਵਿੱਚ ਵੀ ਉਹਨਾਂ ਸਦਾ ਧੀਰਜ ਦਾ ਪੱਲਾ ਫੜ੍ਹੀ ਰੱਖਿਆ, ਨਾ ਗੁੱਸੇ ਹੋਏ, ਨਾ ਕਾਹਲੀ ਵਿੱਚ ਕੋਈ ਗ਼ਲਤ ਕਦਮ ਚੁੱਕਿਆ। ਤਾਂ ਹੀ ਜ਼ਿੰਦਗੀ ਦਾ ਸਫ਼ਰ ਸਹੀ ਹੋਇਆ।

ਮੁੰਡਿਆਂ ਦੇ ਦਿੱਲੀ ਹੀ ਰਿਸ਼ਤੇ ਹੋਣ ਤੋਂ ਬਾਅਦ, ਕੁੜੀ ਜਸਪਾਲ ਦੇ ਘਰ-ਵਰ, ਰਿਸ਼ਤੇ ਲਈ ਕਿਸੇ ਸਾਡੇ ਘਰ ਦੀ ਦੱਸ ਪਾਈ, ਸਰਸੇ। ਉਹ ਆਪਣੀ ਭੈਣ ਨਿਹਾਲੋ ਨੂੰ ਲੈ ਕੇ ਘਰ ਆ ਕੇ ਗੇੜਾ ਜਿਹਾ ਕੱਢਕੇ ਚਲੇ ਗਏ। ਮੈਂ ਅਜੇ ਪੜ੍ਹਦਾ ਸਾਂ ਚੰਡੀਗੜ੍ਹ, ਇਮਤਿਹਾਨ ਦੇ ਕੇ ਘਰ ਆਇਆ ਸਾਂ। ਮੌਜ ਨਾਲ ਕਛਹਿਰੇ ਬਨੈਣ ਵਿੱਚ ਹੀ ਖੜ੍ਹਾ ਸਾਂ। ਮੇਰੀ ਮਾਤਾ ਸੰਤ ਕੌਰ ਨੇ ਮੇਰੀ ਭੈਣ ਜਗਿੰਦਰੋ ਨੂੰ, ਜੋ ਮਿਲਣ ਆਈ ਸੀ, ਪੁੱਛਿਆ, "ਹੈ ਨੀ ਜਗਿੰਦਰੋ ਇੱਕ ਤਾਂ ਨਿਹਾਲੋ ਸੀ, ਉਸ ਨਾਲ ਦੂਜੀ ਕੌਣ ਸੀ?"

"ਮੈਨੂੰ ਨਹੀਂ ਪਤਾ ਚਾਚੀ" (ਅਸੀਂ ਮਾਂ ਨੂੰ ਚਾਚੀ ਆਖਦੇ ਸਾਂ) "ਉਹਨਾਂ ਦੀ ਦਿੱਲੀ ਵਾਲੀ ਭੈਣ", ਮੈਂ ਅਣਭੋਲ ਹੀ ਬੋਲ ਪਿਆ ਜੋ ਸੱਚ ਨਿਕਲਿਆ।

ਭਾਪਾ ਜੀ ਨਾਲ ਸਲਾਹ ਕਰਕੇ ਰਿਸ਼ਤਾ ਪੱਕਾ ਹੋ ਗਿਆ। ਉਹਨਾਂ ਦੀ ਭਨੇਵੀਂ ਸਿੰਦਰ ਕੌਰ ਜੋ ਮੇਰੀ ਭੈਣ ਜਗਿੰਦਰੋ ਦੀ ਦਰਾਣੀ ਸੀ, ਵਿਚੋਲੀ ਬਣੀ।

ਮੈਂ ਜਦੋਂ ਵੀ ਦਿੱਲੀ ਜਾਣਾ ਉਹਨਾਂ ਦੇ ਚਰਨੀਂ ਹੱਥ ਲਾ ਕੇ ਮੱਥਾ ਟੇਕਣਾ। ਉਹਨਾਂ ਮੱਥਾ ਚੁੰਮਣਾ ਮੇਰਾ ਤੇ ਰੱਜ ਰੱਜ ਅਸੀਸਾਂ ਦੇਣੀਆਂ। ਦਿੱਲੀ ਆ ਕੇ ਅਸੀਂ ਉਹਨਾਂ ਦੇ ਹੋਰ ਨੇੜੇ ਹੋ ਗਏ। ਉਹਨਾਂ ਦੇ ਮਨੁੱਖੀ ਪ੍ਰੇਮ-ਪਿਆਰ, ਜ਼ਿੰਦਗੀ ਵਿੱਚ ਤੱਤਾ-ਠੰਢਾ ਸਮੋ ਕੇ ਤੁਰਨ ਦੇ ਗੁਣਾਂ ਦੇ ਹੋਰ ਕਾਇਲ ਹੋ ਗਏ। ਸਾਡੇ ਬੱਚੇ ਵੀ ਨਾਨੀ ਦੇ ਲਾਡ ਪਿਆਰ ਦਾ ਸੁੱਖ ਮਾਣਦੇ ਸਨ।

ਮਾਤਾ ਜੀ ਨੇ ਮੈਨੂੰ ਕੋਈ ਗੱਲ ਆਖਣੀ ਹੁੰਦੀ ਸਿੱਧੀ ਨਹੀਂ ਸਨ ਆਖਦੇ, ਸ਼ਾਇਦ ਇਸ ਕਰਕੇ ਕਿ ਪੁੱਤ ਨਹੀਂ ਸਾਂ, ਜਵਾਈ ਸਾਂ, ਉਹ ਜਸਪਾਲ ਨੂੰ ਮੂਡ ਤੇ ਵਕਤ ਵੇਖ ਕੇ ਕਰਨ ਲਈ ਕਹਿੰਦੇ।

ਕਦੀ ਜਸਪਾਲ ਤੋਂ ਛੋਟੀਆਂ ਉਹਨਾਂ ਦੀਆਂ ਕੁੜੀਆਂ ਨੂੰ ਨੌਕਰੀ ਲਈ ਟੈਸਟ ਦੇਣ ਜਾਣਾ ਪੈਂਦਾ ਸੀ, ਇੰਟਰਵਿਊ ਦੇਣ ਜਾਣਾ ਪੈਂਦਾ ਸੀ। ਮੇਰੇ ਤੇ ਹੀ ਦੂਰ-ਨੇੜੇ, ਨਾਲ ਜਾਣ ਦਾ ਗੁਣਾ ਪੈਂਦਾ। ਜਸਪਾਲ ਮੈਨੂੰ ਹੀ ਇਹ ਕਹਿਕੇ ਰਾਜੀ ਕਰ ਲੈਂਦੀ, "ਹੋਰ ਨਾਲ ਕੌਣ ਤੁਰੇ?" ਜੇ ਕੋਈ ਮੇਰੇ ਤੁਰਨ ਤੇ ਬੁੜ-ਬੁੜ ਕਰਦਾ ਤਾਂ ਉਹਨਾਂ ਕੁੜੀਆਂ ਦਾ ਹੀ ਗੁੱਸੇ ਵਿੱਚ ਕਿਹਾ ਅਰਥ ਪੂਰਨ ਸੀ, "ਆਪ ਤਾਂ ਨਾਲ ਕੋਈ ਤੁਰਦਾ ਨਹੀਂ, ਜੇ ਜੀਜਾ ਜੀ ਨੂੰ ਤੋਰਦੇ ਹਾਂ ਤਾਂ ਗੱਲਾਂ ਕਰਦੇ ਨੇ। ਕਰੀ ਜਾਣ ਕੌਣ ਪਰਵਾਹ ਕਰਦਾ ਹੈ।"

ਮੈਂ ਜਦ ਮਿਲਣਾ, ਮਾਤਾ ਜੀ ਨੇ ਮਿੱਠਾ-ਮਿੱਠਾ, ਹੌਲੀ-ਹੌਲੀ, ਸਹਿਜ ਬੋਲ ਕੇ ਆਖਣਾ ਕਿ ਮੈਂ ਕਿਸੇ ਦੀ ਪਰਵਾਹ ਕਰੇ ਬਿਨਾਂ ਉਹਨਾਂ ਦੀ ਅੱਗ ਅਗੇਰੇ ਕਰਦਾ ਰਹਾਂਗਾ।

ਇੱਕ, ਕਿਤੇ ਨੇੜੇ ਵਿਆਹ ਸੀ। ਕੁੜੀ ਨੇ ਸ਼ਰਤ ਲਾ ਦਿੱਤੀ ਕਿ ਕੋਈ ਸਾਡੇ ਘਰੋਂ ਜਾਂ ਮੈਂ ਵਿਆਹ ਤੇ ਨਾ ਪਹੁੰਚਿਆ ਤਾਂ ਉਹ ਫੇਰਿਆਂ ਤੋਂ ਉੱਠ ਬੈਠੇਗੀ।

ਮਾਤਾ ਜੀ ਲਈ ਬੜਾ ਔਖਾ ਸੀ, ਵਿੱਚੇ ਬੈਠਿਆਂ ਇਸ ਵੇਲੇ ਵਿੱਚੋਂ ਲੰਘਣਾ ਵੇਲਨੇ ਵਿੱਚੋਂ ਕਪਾਹ ਦਾ ਲੰਘਣਾ ਸੀ। ਉਹਨਾਂ ਤਰੀਕੇ ਨਾਲ ਸਥਿਤੀ ਸੰਭਾਲਣ ਲਈ ਜਸਪਾਲ ਨੂੰ ਮਨਾ ਲਿਆ ਤੇ ਉਸਨੇ ਮੈਨੂੰ। ਮੈਂ ਤਾਂ ਪਹਿਲਾਂ ਹੀ ਗੰਢ ਬੰਨ੍ਹੀ ਹੋਈ ਸੀ ਕਿ ਸਹੁਰੇ ਘਰ ਮੇਰਾ ਰਿਸ਼ਤਾ ਕੇਵਲ ਜਸਪਾਲ ਨਾਲ ਹੈ। ਜਿੱਥੇ ਸੱਦਿਆ ਵੀ ਜਾਏ ਜੇ ਉਹ ਜਾਏ ਤਾਂ ਜਾਣਾ ਹੈ, ਜੇ ਨਾ ਜਾਏ ਤਾਂ ਪਰਵਾਹ ਨਹੀਂ ਕਰਨੀ। ਜੋ ਉਹ ਦੇਵੇ ਦੇਣਾ ਹੈ।

ਇੱਕ ਵਾਰ ਮਾਤਾ ਜੀ ਨੇ ਆਪਣੀ ਸੱਸ (ਬੇਬੇ ਜੀ) ਨੂੰ ਸ਼ਿਕਵਾ ਕੀਤਾ ਕਿ ਉਹਨਾਂ ਦੀ ਮਾਂ ਮਰੀ ਦਾ, ਸਵਰਨੋ (ਨਨਾਣ) ਅਫ਼ਸੋਸ ਕਰਨ ਵੀ ਨਹੀਂ ਆਈ।

"ਤੂੰ ਵੀ ਉਸਦੀ ਮਾਂ ਮਰਿਆਂ ਨਾ ਆਈਂ", ਬੇਬੇ ਜੀ ਦਾ ਉਖੜਿਆ ਹੋਇਆ ਜੁਆਬ ਸੀ। ਬੇਬੇ ਜੀ ਨੇ ਮਾਤਾ ਜੀ ਤੋਂ ਲੰਮੀ ਉਮਰ ਭੋਗੀ।

ਭਾਪਾ ਜੀ ਵੀ ਰਿਟਾਇਰ ਹੋ ਗਏ ਸਨ। ਦੋ ਮੁੰਡੇ, ਦੋ ਕੁੜੀਆਂ ਵਿਆਹੇ-ਵਰ੍ਹੇ ਆਪਣੇ ਘਰੀਂ ਸਨ। ਭਾਪਾ ਜੀ ਆਦਰਸ਼ਕ ਸੋਚ ਰੱਖਦੇ ਸਨ, ਵਿਹਾਰਕ ਸਨ। ਉਹਨਾਂ, ਮਾਤਾ ਜੀ ਨਾਲ ਚਹੁੰ ਬੱਚਿਆਂ ਦੇ ਘਰਾਂ ਦਾ ਲੇਖਾ-ਜੋਖਾ ਕੀਤਾ। ਉਹ ਇਸ ਸਿੱਟੇ ਤੇ ਪੁੱਜੇ ਕਿ ਕੋਈ ਵੀ ਪਰਵਾਰ ਵਧੀਆ ਨਹੀਂ, ਸਣੇ ਸਾਡੇ। ਇਸ ਵਾਸਤੇ ਉਹ ਮਾਤਾ ਜੀ ਨੂੰ ਕਹਿਣ ਲੱਗੇ, "ਤੇਰੇ ਕਰਕੇ ਇਹ ਹੋਇਆ ਹੈ। ਇਹ ਚਾਰੇ ਰਿਸ਼ਤੇ ਤੂੰ ਕੀਤੇ ਨੇ।" ਮਾਤਾ ਜੀ ਕੀ ਕਹਿੰਦੇ। ਬੰਦਾ ਸਦਾ ਹੀ ਔਰਤ ਨੂੰ ਉਲਾਂਭਾ ਦੇਂਦਾ ਹੈ। ਹੋਈਆਂ-ਅਣਹੋਈਆਂ ਗ਼ਲਤੀਆਂ ਦਾ ਭਾਂਡਾ ਉਸ ਸਿਰ ਹੀ ਫੋੜਦਾ ਹੈ। ਆਪਣੀ ਜ਼ੁੰਮੇਵਾਰੀ ਤੋਂ ਭੱਜਦਾ ਹੈ।

ਮਾਤਾ ਜੀ ਨੇ ਏਨਾ ਹੀ ਕਿਹਾ, "ਅਗਲਾ ਰਿਸ਼ਤਾ ਤੁਸੀਂ ਆਪੇ ਕਰ ਲੈਣਾ, ਮੈਂ ਤੁਹਾਡੇ ਨਾਲ ਹਾਂ, ਜੋ ਆਖੋਗੇ ਕਰਾਂਗੀ।"

ਮਾਤਾ ਜੀ ਨੂੰ ਇਹਸਾਸ ਸੀ ਕੱਲੇ ਭਾਪਾ ਜੀ ਕਮਾਉਣ ਵਾਲੇ ਸਨ। ਸੋ ਉਹ ਸਦਾ ਹੱਥ ਘੁੱਟ ਕੇ ਖ਼ਰਚਾ ਕਰਦੇ। ਉਹਨਾਂ ਨੇ ਜੋ ਮਿਣਵਾਂ-ਤੋਲਵਾਂ ਘਰ ਲਈ ਖ਼ਰਚ ਮਿਲਦਾ, ਉਸ ਵਿੱਚੋਂ ਵੀ ਬਚਾ ਲੈਣਾ। ਉਹਨਾਂ ਨੂੰ ਪਤਾ ਹੁੰਦਾ ਕਿ ਕਿਸੇ ਵੇਲੇ ਕਿਸੇ ਕੁੜੀ ਘਰ ਦੇਣਾ ਪੈ ਸਕਦਾ ਹੈ। ਉਹਨਾਂ ਕੋਲ ਜਦ ਰਕਮ ਇਕੱਠੀ ਹੋ ਜਾਂਦੀ ਸੀ ਤਾਂ ਸੱਜੇ-ਖੱਬੇ ਰੱਖ ਲੈਂਦੇ। ਕਈ ਵਾਰ ਜਸਪਾਲ ਨੂੰ 2500-3000 ਇਮਾਨਤ ਫੜਾ ਦੇਂਦੇ ਸਨ। ਜਦ ਉਹਨਾਂ ਨੂੰ ਲੋੜ ਪੈਣੀ ਅਸਾਂ ਤਤਕਾਲ ਵਾਪਸ ਕਰ ਦੇਣੀ।

ਅਸੀਂ ਤਾਂ ਚੰਗੇ-ਭਲੇ ਸਾਂ ਪਰ 1980 ਵਿੱਚ ਮਾਤਾ ਜੀ ਬਿਮਾਰ ਹੋ ਗਏ। ਕਈ ਡਾਕਟਰਾਂ ਕੋਲ ਗਏ, ਦਵਾ-ਦਾਰੂ ਕੀਤਾ ਪਰ ਮੰਜੀ ਹੀ ਨਾ ਛੱਡਣ। ਹੌਲੀ ਹੌਲੀ ਸਰੀਰ ਨਿਤਾਕਤਾ ਹੁੰਦਾ ਗਿਆ। ਇੱਕ ਦਿਨ ਛੋਟਾ ਲੜਕਾ ਗੁਰਦੀਪ ਸਿੰਘ ਆਇਆ, ਉਹਨਾਂ ਨੂੰ ਸਲਾਹ ਨਾਲ ਆਪਣੇ ਘਰ ਸ਼ਾਮ ਨਗਰ ਲੈ ਗਿਆ, ਰਮੇਸ਼ ਨਗਰੋਂ। ਉਥੇ ਵੀ ਸਿਆਣੇ ਡਾਕਟਰਾਂ ਵਾਹ ਲਾਈ ਪਰ ਕੋਈ ਚਾਰਾ ਨਾ ਚੱਲਿਆ। ਨਾ ਬੁਖ਼ਾਰ ਲੱਥੇ, ਨਾ ਪੂਰੀ ਸੁਰਤ ਰਹੇ। ਹਾਰ ਕੇ ਸਲਾਹ ਕਰਕੇ, ਵਲਿੰਗਟਨ (ਰਾਮ ਮਨੋਹਰ ਲੋਹੀਆ) ਹਸਪਤਾਲ ਜਾ ਦਾਖ਼ਲ ਕਰਵਾਇਆ। ਡਾਕਟਰਾਂ ਟੈਸਟ ਵੀ ਕੀਤਾ ਤੇ ਇਲਾਜ਼ ਵੀ। ਉਹ ਇਸ ਸਿੱਟੇ ਤੇ ਪੁੱਜੇ ਕਿ ਦੋਵੇਂ ਗੁਰਦੇ ਖ਼ਰਾਬ ਹੋ ਗਏ ਹਨ। ਉਹਨਾਂ ਨੂੰ ਠੀਕ ਕਰਨ ਲਈ ਪਹਿਲਾਂ ਦਵਾ-ਦਾਰੂ ਨਹੀਂ ਹੋਇਆ, ਹੁਣ ਕਾਫ਼ੀ ਦੇਰ ਹੋ ਗਈ ਹੈ, ਫਿਰ ਵੀ ਕੋਸ਼ਸ਼ ਕਰਦੇ ਹਾਂ।

ਸਤੰਬਰ ਦਾ ਮਹੀਨਾ ਸੀ। ਇੱਕ ਦਿਨ ਸਾਡੀ ਅਰਜ਼ ਮੰਨਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਦਰਸ਼ਨ ਦੇ ਆਏ।

ਉਂਜ ਤਾਂ ਗੁਰਦਿਆਂ ਦੀ ਬਿਮਾਰੀ ਦਾ ਇਲਾਜ਼ ਹੈ। ਗੁਰਦੇ ਖ਼ੂਨ ਸਾਫ਼ ਕਰਦੇ ਹਨ ਜੋ ਨਾੜਾਂ ਵਿੱਚ ਜਾਂਦਾ ਹੈ। ਖ਼ੂਨ ਸਾਫ਼ ਕਰਨ ਲਈ ਡਾਇਲਿਸਿਸ ਕੀਤਾ ਜਾਂਦਾ ਹੈ। ਪਰ ਤਲਕੀਫ਼ ਉਸਤੋਂ ਵੀ ਵਧ ਚੁੱਕੀ ਸੀ। ਗੰਦਾ ਖ਼ੂਨ ਸਾਹ ਨਾੜੀ ਨੂੰ ਵੀ ਰੋਕ ਲੈਂਦਾ ਸੀ। ਸੋ ਨਰਸਾਂ ਸਰਿੰਜ ਨਾਲ ਗੰਦਾ ਖ਼ੂਨ ਕੱਢਦੀਆਂ ਸਨ। ਹੋਸ਼ ਕੁਝ ਨਹੀਂ ਸੀ ਰਹੀ ਨਾ ਹੀ ਮਾਤਾ ਜੀ ਦੀ ਹੋਸ਼ ਪਰਤਣ ਦੀ ਆਸ ਸੀ। ਸੋ ਉਹੀ ਹੋਇਆ ਜਿਸ ਲਈ ਅਸੀਂ ਤਿਆਰ ਨਹੀਂ ਸਾਂ। 17 ਸਤੰਬਰ 1980 ਬੁੱਧਵਾਰ ਨੂੰ ਉਹਨਾਂ ਇਸ ਸੰਸਾਰ ਤੋਂ ਕੂਚ ਕੀਤਾ।

ਘਰ ਲਿਆਉਣਾ ਹੀ ਸੀ। ਸੋ ਰਮੇਸ਼ ਨਗਰ ਆ ਗਏ, ਉਹਨਾਂ ਦੀ ਮਿਰਤਕ ਦੇਹ ਨਾਲ। ਉਹਨਾਂ 65-66 ਸਾਲ ਉਮਰ ਭੋਗੀ ਸੀ। ਮੈਂ ਸਮਝਦਾ ਸਾਂ ਕਿ ਮੈਨੂੰ ਉਹਨਾਂ ਵੱਧ ਪਿਆਰ-ਸਤਿਕਾਰ ਦਿੱਤਾ ਹੈ। ਮੈਂ ਉਹਨਾਂ ਦਾ ਜਾਣਾ ਬਰਦਾਸ਼ਤ ਨਹੀਂ ਸਾਂ ਕਰ ਸੱਕਿਆ, ਅੱਖਾਂ 'ਚੋਂ ਉੱਛਲਕੇ ਆਉਂਦੇ ਹੰਝੂ ਠੱਲ੍ਹਣੇ ਮੇਰੇ ਲਈ ਔਖੇ ਸਨ। ਨੜੋਆ ਚੁੱਕ ਕੇ ਜਦ ਜਾਣ ਲੱਗੇ ਤਾਂ ਮੇਰੇ ਫ਼ਰਕਦੇ ਬੁੱਲ੍ਹ ਦੱਸ ਰਹੇ ਸਨ ਕਿ ਭੁੱਬਾਂ ਮਾਰ ਕੇ ਰੋਣ ਲੱਗ ਪਵਾਂਗਾ। ਮੇਰਾ ਧਿਆਨ ਨਹੀਂ ਸੀ ਕਿਸੇ ਨੂੰ ਕਿਉਂਕਿ ਹੋਰ ਕਈ ਵੀ ਬੇਚੈਨ ਸਨ।

ਸਸਕਾਰ ਕਰਕੇ ਆਏ ਤਾਂ ਮਹੌਲ ਗ਼ਮਗੀਨ ਦੇ ਨਾਲ ਨਾਲ ਗੁੱਸੇ ਵਾਲਾ ਸੰਗੀਨ ਵੀ ਸੀ। ਸ਼ੁਰੂ ਵਿੱਚ ਮੈਨੂੰ ਸਮਝ ਨਾ ਆਈ ਪਰ ਭਾਪਾ ਜੀ ਦੇ ਰੋਟੀ ਨਾ ਖਾਣ ਕਰਕੇ ਬੁੜ-ਬੁੜ ਹੋ ਗਈ ਸੀ।

ਕਿਸੇ ਦੇ ਵੀ ਗੁਜਰਨ ਸਮੇਂ, ਘਰ ਵਾਲੇ ਗ਼ਮ ਦੇ ਸਾਗਰ ਵਿੱਚ ਡੁੱਬੇ ਹੁੰਦੇ ਹਨ, ਸੋ ਚੁੱਲ੍ਹਾ ਨਹੀਂ ਬਾਲਿਆ ਜਾਂਦਾ, ਕੁਝ ਰਿੰਨਿਆ ਪਕਾਇਆ ਨਹੀਂ ਜਾਂਦਾ। ਇਸ ਵਿੱਚ ਨਿਕਟ ਰਿਸ਼ਤੇਦਾਰਾਂ, ਕੁੜਮਾਂ ਵਲੋਂ ਰੋਟੀ ਕਰਨ ਦਾ ਆਮ ਰਿਵਾਜ਼ ਹੈ ਜੋ ਪਰਵਾਰ ਵਾਲੇ ਤੇ ਨੜੋਏ ਨਾਲ ਗਏ ਹੋਰ ਜੀਆਂ ਵੀ ਨ੍ਹਾ ਧੋ ਕੇ ਖਾਣੀ ਹੁੰਦੀ ਹੈ। ਏਥੇ ਰੋਟੀ ਗੁਰਦੀਪ ਸਿੰਘ ਦੇ ਸਹੁਰਿਆਂ ਵਲੋਂ ਕੀਤੀ ਗਈ ਸੀ। ਭਾਪਾ ਜੀ ਦੇ ਨਾ ਖਾਣ ਦਾ ਅਰਥ ਇਹ ਸਮਝਿਆ ਗਿਆ ਕਿ ਰੋਟੀ ਕਰਨ ਵਾਲਿਆਂ ਦੀ ਬੇਇੱਜ਼ਤੀ ਹੋਈ ਹੈ। ਜਸਪਾਲ ਇਹ ਕਹਿ ਕੇ ਅੱਗ ਤੇ ਪਾਣੀ ਬੁਰਕਣਾ ਚਾਹਿਆ, "ਕੋਈ ਨਹੀਂ ਭਾ ਜੀ ਬਾਕੀ ਤਾਂ ਖਾ ਰਹੇ ਹਨ ਇਹ ਵੀ ਖਾ ਲੈਣਗੇ।" ਕੋਈ ਅਸਰ ਨਾ ਹੋਇਆ। ਉਸਨੂੰ ਵੀ ਸੁਣਨੀਆਂ ਪਈਆਂ।

ਵਕਾਰ ਦੇ ਸੁਆਲ ਨੇ ਮਹੌਲ ਵਿਗਾੜ ਦਿੱਤਾ। ਘਰ ਦੀ ਮਾਲਕਣ ਦੇ ਵਿਛੋੜੇ ਦਾ ਗ਼ਮ, ਉਸਦੀ ਦੁੱਖ-ਤਕਲੀਫ਼ ਦੀ ਥਾਂ ਗੁੱਸੇ, ਹਉਮੈ, ਹੰਕਾਰ

ਨੇ ਮੱਲ ਲਈ।

ਮੇਰੇ ਮਾਤਾ ਜੀ ਸਰਸਿਓਂ ਆਏ ਹੋਏ ਸਨ। ਉਹਨਾਂ ਇਸ਼ਾਰਾ ਕੀਤਾ। ਰੋਟੀ ਅਸੀਂ ਖਾ ਹੀ ਲਈ ਸੀ। ਜਸਪਾਲ ਨਾਲ ਗੱਲ ਮੇਲ ਕੇ ਸਭ ਨੂੰ ਸਤਿ ਸ੍ਰੀ ਅਕਾਲ ਬੁਲਾ ਕੇ ਅਸੀਂ (ਮੈਂ ਤੇ ਮੇਰੇ ਮਾਤਾ ਜੀ) ਸਾਈਕਲ ਤੇ ਆਪਣੇ ਘਰ ਆ ਗਏ ਜਨਤਾ ਕਲੋਨੀ। ਏਥੇ ਆ ਕੇ ਮੇਰਾ ਰੋਣ ਦਾ ਕੜ ਪਾਟ ਗਿਆ। ਮਾਤਾ ਜੀ ਮੇਰੀ ਪਿੱਠ ਤੇ ਹੱਥ ਫੇਰਦੇ ਰਹੇ ਜਦ ਮੈਂ ਸੰਭਲਿਆ ਤਾਂ ਉਹਨਾਂ ਕਿਹਾ, "ਚੰਗਾ ਹੋਇਆ ਤੂੰ ਕੁਝ ਨਹੀਂ ਬੋਲਿਆ, ਅੱਗੋਂ ਵੀ ਧੀਰਜ ਰੱਖਣਾ ਹੈ ਉਹਨਾਂ ਦਾ ਘਰ ਹੈ, ਸਾਡਾ ਕੀ ਦਖ਼ਲ!"

ਮੈਂ ਮੂੰਹ ਉੱਤੇ ਪਾਣੀ ਦੇ ਛੱਟੇ ਮਾਰੇ। ਪਾਣੀ ਪੀਤਾ ਵੀ ਤੇ ਆਮ ਵਾਂਗ ਹੋਣ ਦੀ ਕੋਸ਼ਸ਼ ਕੀਤੀ।

ਸ਼ਾਮ ਤੱਕ ਜਸਪਾਲ ਤੇ ਬੱਚੇ ਵੀ ਆ ਗਏ। ਮੈਨੂੰ ਨੀਂਦ ਨਾ ਆਵੇ, ਬੇਚੈਨੀ। ਚਾਹੀਦਾ ਸੀ ਕਿ ਮੈਂ ਜਸਪਾਲ ਨੂੰ ਆਸਰਾ ਦੇਂਦਾ ਪਰ ਉਸਨੇ ਮੈਨੂੰ ਆਸਰਾ ਦਿੱਤਾ, ਰਾਤੀਂ ਪਏ ਪਏ ਨੂੰ ਚੁੱਪ ਕਰਾਏ ਤੇ ਹਿੱਕ ਨਾਲ ਘੁੱਟ ਲਵੇ।

ਭੋਗ ਤੱਕ ਆਉਣਾ ਜਾਣਾ ਬਣਿਆ ਰਿਹਾ। ਸਾਡੇ ਕੋਲ ਮਾਤਾ ਜੀ ਦੇ 2500/- ਰੁਪਈਏ ਇਮਾਨਤ ਸਨ। ਅਸਾਂ ਭਾਪਾ ਜੀ ਨੂੰ ਦੇ ਦਿੱਤੇ। ਇੱਕ ਹੋਰ ਕੋਲ ਵੀ ਸਨ ਉਸਨੇ ਕਿਹਾ ਕਿ ਉਸਨੇ ਦੇ ਦਿੱਤੇ ਸਨ, ਵਾਪਸ।

ਸ਼ਾਇਦ ਆਪਣੀ ਮਾਂ ਦੇ ਸਦੀਵੀ ਵਿਛੋੜੇ ਨੂੰ ਚਿਤਵਦੇ ਹੋਏ ਹੀ ਗੁਰਬਖ਼ਸ਼ ਸਿੰਘ ਪ੍ਰੀਤਲੜੀ ਨੇ ਲਿਖਿਆ ਸੀ–

"ਜਿਉਣਾ ਵੀ ਇੱਕੋ ਵਾਰ ਤੇ ਮਾਂ-ਪਿਆਰ ਵੀ ਇੱਕੋ ਵਾਰ। ਏਸ ਪਿਆਰ ਦਾ ਸੋਮਾ ਜਦੋਂ ਸੁੱਕ ਗਿਆ। ਏਹੋ ਜਿਹੇ ਪਿਆਰ ਦੀ ਕੋਈ ਲਹਿਰ ਤੁਹਾਡੇ ਜੀਵਨ ਨੂੰ ਨਹੀਂ ਚੁੰਮੇਗੀ। ਹੋਰ ਸਾਰੇ ਪਿਆਰ ਕਮਾਏ ਜਾ ਸਕਦੇ ਹਨ, ਢੂੰਡੇ ਜਾਂ ਖਰੀਦੇ ਜਾ ਸਕਦੇ ਹਨ ਪਰ ਮਾਂ-ਪਿਆਰ ਇੱਕ ਦਾਤ ਹੈ-ਜਿੰਨਾਂ ਚਿਰ-ਜਦੋਂ ਖੋਹੀ ਗਈ ਫੇਰ ਇਸਦਾ ਕੋਈ ਬਦਲ ਨਹੀਂ।"

ਇਹ ਸੱਚ ਹੀ ਹੈ। ਮੈਂ ਹਰ ਸਨਿਚਰਵਾਰ ਸਿਰ ਦੇ ਵਾਲ ਸਾਬਣ ਲਾ ਕੇ ਧੋਂਦਾ ਹਾਂ ਕਿਉਂਕਿ ਮੈਨੂੰ ਮਾਤਾ ਜੀ ਨੇ ਕਿਹਾ ਸੀ, "ਤਾਰਾ ਸਿੰਘ ਜੀ ਤੁਸੀਂ ਐਤਵਾਰ ਕੇਸੀ ਨਾ ਨ੍ਹਾਇਆ ਕਰੋ ਰਿਜ਼ਕ ਦਾ ਘਾਟਾ ਹੈ ਸਨਿਚਰਵਾਰ ਨ੍ਹਾ ਲਿਆ ਕਰੋ।" ਮੈਂ ਸਤਿ ਬਚਨ ਕੀਤਾ ਸੀ। ਸਹਿਜੇ ਹੀ ਉਹਨਾਂ ਦੀ ਯਾਦ ਤਾਜ਼ਾ ਰਹਿੰਦੀ ਹੈ।

### II

ਮੈਂ ਪਹਿਲਾਂ ਵੀ ਕਿਤੇ ਲਿਖਿਆ ਹੈ, ਸਾਡਾ ਪਰਵਾਰ ਲਾਹੌਰੀਆ ਹੈ। ਰਾਇਵਿੰਡ ਵਾਲੇ ਆਪਣੇ ਘਰ ਛੱਡਣ ਵੇਲੇ ਮੈਂ ਪੰਜਵੇਂ ਵਰ੍ਹੇ ਵਿੱਚ ਸਾਂ। ਮੈਨੂੰ ਉਥੋਂ ਪਿਤਾ ਜੀ ਦੇ ਕਾਰਖਾਨੇ ਦੀ, ਮਕਾਨਾਂ ਦੀ ਬਹੁਤੀ ਸੰਭਾਲ ਨਹੀਂ ਤੇ ਦੇਸ ਦੀ ਵੰਡ ਨੇ ਸਾਡਾ ਦੇਸ ਬਦਲ ਦਿੱਤਾ। ਏਥੇ ਪਿਤਾ ਜੀ ਨੇ ਸਰਸੇ ਮਕਾਨ ਬਣਾ ਲਿਆ। ਸਰਕਾਰ ਵਲੋਂ ਤਾਂ ਏਥੇ ਇੱਕ ਕੁਆਟਰ ਮਿਲਿਆ ਸੀ ਚਾਰ ਮਰਲੇ ਦਾ ਜੋ ਤਿੰਨ ਪਾਸਿਆਂ ਤੋਂ ਖੁੱਲ੍ਹਾ ਸੀ। ਉਹਨਾਂ ਨੇ ਨਾਲ ਦਾ ਕੁਆਟਰ ਖ਼ਰੀਦ ਕੇ ਦੋ ਦੇ ਇੱਕ ਕਰ ਲਏ। ਉਹਨਾਂ ਹੌਲੀ-ਹੌਲੀ ਮਕਾਨ ਪਾ ਲਏ। ਬੰਦ ਦਰਵਾਜੇ ਵਾਲੀ ਮੁੱਖ ਸੜਕ ਵਾਲੇ ਪਾਸੇ ਅੱਠ ਦੁਕਾਨਾਂ ਬਣਾ ਲਈਆਂ। ਉਹ ਕਿਰਾਏ ਤੇ ਚੜ੍ਹਨ ਨਾਲ ਆਮਦਨ ਦਾ ਹੌਸਲਾ ਹੋਇਆ ਕਿ ਉਹਨਾਂ ਨੂੰ ਬੁਢਾਪੇ ਵਿੱਚ ਤੇਸੀ-ਕਾਂਡੀ ਫੜਕੇ ਦਿਹਾੜੀ ਨਹੀਂ ਲਾਉਣੀ ਪਏਗੀ ਜਾਂ ਸਾਥੋਂ ਨਹੀਂ ਮੰਗਣੇ ਪੈਣਗੇ।

ਸਾਡੀ ਭਰਾਵਾਂ ਦੀ-ਮੇਰੀ ਤੇ ਬਲਕਾਰ ਸਿੰਘ ਦੀ- ਪੱਕੀ ਨੌਕਰੀ ਨਵੇਂ ਬਣੇ ਹਰਿਆਣੇ ਤੋਂ ਬਾਹਰ ਸੀ-ਇੱਕ ਦੀ ਦਿੱਲੀ, ਦੂਜੇ ਦੀ ਪੰਜਾਬ। ਭਾਵੇਂ ਘਰ ਅੰਦਰ ਵੀ ਕੋਈ ਨਾ ਕੋਈ ਕਰਾਏਦਾਰ ਸੀ ਪਰ ਮਾਤਾ ਜੀ ਖਿਝ ਜਾਂਦੇ, ਐਡਾ ਵੱਡਾ ਮਕਾਨ ਤੇ ਦੋਵੇਂ ਬਜ਼ੁਰਗ, ਇਕੱਲੇ। ਉਂਜ ਉਹ ਕਈ ਵਾਰ ਸਾਡੇ ਕੋਲ ਵੀ ਆ ਜਾਂਦੇ ਹਨ। ਪਿਤਾ ਜੀ ਹੌਸਲਾ ਦੇਂਦੇ ਆਖਦੇ, "ਅਸੀਂ ਮਕਾਨ ਨਾਲ ਬੱਝੇ ਹੋਏ ਹਾਂ, ਵੇਚਾਂਗੇ, ਪੈਸੇ ਮੁੰਡਿਆਂ ਵਿੱਚ ਵੰਡ ਦਿਆਂਗੇ ਤੇ ਉਹਨਾਂ ਕੋਲ ਰਹਾਂਗੇ ਮੌਜ ਨਾਲ।"

ਪਿਤਾ ਜੀ ਮਕਾਨ ਖ਼ਾਲੀ ਕਰਵਾ ਕੇ ਵੇਚਣਾ ਚਾਹੁੰਦੇ ਸਨ। ਸੋ ਉਹਨਾਂ ਦੁਕਾਨਦਾਰਾਂ ਨੂੰ ਟੋਹਣਾ ਸ਼ੁਰੂ ਕੀਤਾ। ਉਹ ਹੱਥ-ਪੱਲਾ ਨਾ ਫੜਾਉਣ। ਇੱਕ ਨਾਮਧਾਰੀ ਘਿਓ ਵਾਲਾ, ਕਰਾਏਦਾਰ ਨੂੰ ਕੱਢਣ ਲਈ ਉਹਨਾਂ ਉਸਦੀ ਭੈਣ ਦੇ ਦਦਿਅਹੁਰੇ, ਨੰਬਰਦਾਰ ਬਾਬਾ ਜੈਮਲ ਸਿੰਘ ਦੀਆਂ ਦਹਲੀਜ਼ਾਂ ਘਸਾ ਮਾਰੀਆਂ। ਉਸਨੇ ਭਰੋਸਾ ਵੀ ਦੁਆਇਆ। ਫਿਰ ਇੱਕ ਦਿਨ ਕਹਿਣ ਲੱਗਾ, "ਸੰਤ ਜੀ, ਵਿਗੜ ਗਿਆ ਹੈ, ਭੁੱਖ ਵਿਖਾਉਂਦਾ ਹੈ। ਪੈਸੇ ਮੰਗਦਾ ਹੈ 2000/-"

"ਬਾਬਾ ਜੀ ਪਾਂਧਾ ਨਾ ਪੁੱਛੋ, ਮੈਂ ਰਕਮ ਲੈ ਆਉਂਦਾ ਹਾਂ ਤੁਸੀਂ ਮੇਰੀ ਦੁਕਾਨ ਦੀ ਚਾਬੀ ਮੈਨੂੰ ਦਿਵਾ ਦਿਓ ਚੁੱਪ-ਚਾਪ।"

ਉਸਨੇ ਕਈ ਦਿਨ ਸਿਰ ਖਪਾਈ ਕੀਤੀ ਤੇ ਕਿਹਾ ਵੀ "ਜ਼ਬਾਨ ਤੋਂ ਨਾ ਫਿਰ", ਪਰ ਵੱਸ ਚੱਲਦਾ ਨਾ ਵੇਖ ਕੇ ਪਿਤਾ ਜੀ ਅੱਗੇ ਝੁਰਿਆ, "ਉਸ ਕੰਜਰ ਨੇ ਨਾ ਮੇਰੇ ਬੁਢਾਪੇ ਦਾ ਲਿਹਾਜ ਕੀਤਾ, ਨਾ ਜ਼ਬਾਨ ਰੱਖੀ, ਪੈਰਾਂ ਤੇ ਪਾਣੀ ਨਹੀਂ ਪੈਣ ਦੇਂਦਾ।"

ਪਿਤਾ ਜੀ ਸਤਿ ਸ੍ਰੀ ਬੁਲਾ ਕੇ ਵਾਪਸ ਆ ਗਏ। ਸਗੋਂ ਇਹ ਕਹਿ ਕੇ ਆਏ, "ਬਾਬਾ ਜੀ ਐਵੇਂ ਤੁਹਾਨੂੰ ਖੇਚਲ ਦਿੱਤੀ।" ਬਾਬਾ ਜੀ ਨੇ ਹੱਥ ਜੋੜੇ ਤੇ ਕੁਝ ਨਾ ਬੋਲੇ।

ਹੁਣ ਗੱਲ ਵਿਗੜ ਗਈ ਸੀ। ਸਿੱਧੀ ਉਂਗਲ ਨਾਲ ਘਿਉ ਨਹੀਂ ਸੀ ਨਿਕਲਣਾ। ਪਿਤਾ ਜੀ ਨੇ ਉਂਜ ਹੀ 70 ਸਾਲ ਤੋਂ ਵੱਧ ਉਮਰ ਹੋਣ ਕਰਕੇ ਕੰਮ ਕਰਨਾ ਛੱਡ ਦਿੱਤਾ ਸੀ, ਉਹਨਾਂ ਦਾ ਤਾਂ ਧਿਆਨ ਦੁਕਾਨਾਂ ਖ਼ਾਲੀ ਕਰਵਾਉਣ ਵੱਲ ਸੀ। ਸਕੀਮਾਂ ਸੋਚਦਿਆਂ ਚਾਚਾ ਹਰਨਾਮ ਸਿੰਘ ਮਾਂਗੇ ਵਾਲਿਆਂ ਨਾਲ ਗੱਲ ਕੀਤੀ। ਉਸ ਕਿਹਾ, "ਮਿਸਤਰੀ ਭਗਤ ਸਿੰਹਾਂ, ਹਥਿਆਰ ਨਾ ਸੁੱਟ, ਚਾਰਾ ਕਰਾਂਗੇ ਐਵੇਂ ਨਹੀਂ ਕਰਾੜੇ ਨੂੰ ਦੁਕਾਨ ਛੱਡ ਦੇਂਦੇ। ਲੁੱਟ ਪਈ ਹੋਈ ਹੈ-ਕਬਜ਼ਾ ਕਰ ਲਏਗਾ।"

ਮਾਂਗਾ ਉਹਨਾਂ ਦਾ ਪਾਕਿਸਤਾਨ ਦਾ ਪਿੰਡ ਸੀ। ਏਥੇ ਸਰਸੇ ਤੋਂ 40

ਕੁ ਕਿਲੋਮੀਟਰ ਅਗਾਂਹ, ਕਰੀਵਾਲੇ ਜ਼ਮੀਨ ਤੇ ਘਰ ਸੀ ਜ਼ਿਮੀਂਦਾਰ ਜੁ ਸਨ। ਪਾਕਿਸਤਾਨ ਉਹਨਾਂ ਦਾ ਪਿੰਡ ਸਾਡੇ ਪਿੰਡ ਸੁਲਤਾਨ ਕੇ ਦੇ ਨੇੜੇ ਸੀ। ਦਿਲ ਹੋਰ ਵੀ ਨੇੜੇ ਸਨ, ਦੋ ਤਿੰਨ ਪੀੜ੍ਹੀਆਂ ਤੋਂ। ਚਾਚਾ ਜੀ ਦਾ ਕੋਈ ਲੜਕਾ ਨਹੀਂ ਸੀ, ਸੋ ਉਹਨਾਂ ਦੇ ਦੋਹਤਰਿਆਂ, ਦੋਹਤਰੀਆਂ ਦੇ ਨਾਨਕੇ ਅਸੀਂ ਹੀ ਸਾਂ, ਅੱਜ ਵੀ ਉਂਜ ਦੀ ਹੀ ਸਾਂਝ ਹੈ।

ਚਾਚਾ ਜੀ ਨੇ, ਪਾਕਿਸਤਾਨ ਦੇ ਨੇੜੇ ਦੇ ਪਿੰਡ ਜੀਏ ਬੱਗੇ ਦੇ ਪਰਵਾਰ ਨੂੰ ਨਾਲ ਲਿਆ, ਧਾਰਾ ਸਿੰਘ ਦੋਧੀ ਦੇ ਲੜਕਿਆਂ ਨੂੰ। ਉਹ ਵੀ ਪਿਤਾ ਜੀ ਦਾ ਕਦਰਦਾਨ ਪਰਵਾਰ ਸੀ, ਸਾਰੇ ਕਰੀਵਾਲੇ ਇਕੱਠੇ ਰਹੇ ਸਾਂ। ਕੁਝ ਭਰਾ ਕਤਲ ਦੇ ਕੇਸ ਵਿੱਚ ਅੰਦਰ ਸਨ ਕੁਝ ਬਾਹਰ। ਡਾ. ਵਿਰਸਾ ਸਿੰਘ ਉਹਨਾਂ ਵਿੱਚੋਂ ਗੱਲਬਾਤ ਨੂੰ ਸਿਆਣਾ ਸੀ। ਬਾਹਰ ਆਇਆ ਹੋਇਆ ਸੀ। ਚਾਚਾ ਜੀ ਨੇ ਜਦ ਉਸ ਨਾਲ ਗੱਲ ਕੀਤੀ ਤਾਂ ਉਸ ਬਿਨਾ ਝਿਜਕ ਕਿਹਾ, "ਮਾਸੜਾ ਥਾਂ ਖ਼ਾਲੀ ਕਰਾਉਣਾ ਫ਼ੌਜਦਾਰੀ ਦਾ ਮਾਮਲਾ ਹੈ ਕਿਸੇ ਨੂੰ ਸੱਟ-ਫੇਟ ਵੀ ਲੱਗ ਸਕਦੀ ਹੈ। ਖ਼ਰਚ ਵੀ ਬੜਾ ਹੁੰਦਾ ਹੈ, ਤਰਖਾਣ ਤਾਂ ਦਿਹਾੜੀ ਨਹੀਂ ਛੱਡਦੇ ਖ਼ਰਚ ਕਿਵੇਂ ਕਰਨਗੇ?"

"ਵੇਖ ਓਏ ਵਿਰਸਾ ਸਿਆਂ। ਇਹ ਕੰਮ ਭਗਤ ਸਿੰਘ ਦਾ ਨਹੀਂ ਮੇਰਾ ਹੈ। ਜੇ ਮੇਰੇ ਤੇ ਇਤਬਾਰ ਹਈ ਤਾਂ ਤੁਰ ਪਉ ਨਹੀਂ ਤਾਂ ਘਰ ਬਹਿ ਜਾ", ਚਾਚਾ ਜੀ ਦਾ ਕੜਕ ਉੱਤਰ ਸੀ।

"ਨਹੀਂ ਮਾਸੜਾ, ਗੁੱਸਾ ਨਾ ਕਰ, ਅਸੀਂ ਕੰਮ ਕਰਾਂਗੇ।" ਡਾਕਟਰ ਨੇ ਕਿਹਾ।

ਉਸਨੇ ਚਾਚਾ ਜੀ ਦੇ ਵੱਡੇ ਭਰਾ, ਸੰਤਾ ਸਿੰਘ ਦੇ ਤੁਰਨੇ ਸਿਰ ਤੇ ਵੱਡੇ ਲੜਕੇ ਚੰਨਣ ਸਿੰਘ ਨੂੰ ਨਾਲ ਲਿਆ। ਕੁਝ ਹੋਰ ਸਾਥੀਆਂ ਨੂੰ ਤੋਰ ਲਿਆ ਨਾਲ। ਸਰਸੇ ਪੰਚਾਇਤਾਂ ਬੈਠਣ ਲੱਗੀਆਂ ਜਿਨ੍ਹਾਂ ਤੋਂ ਡਰਦਿਆਂ ਗਿਆਨੀ ਜੁਗਿੰਦਰ ਸਿੰਘ ਆਪਣੀਆਂ ਖੱਡੀਆਂ ਚੁੱਕ ਕੇ ਲੈ ਗਿਆ ਤੇ ਦੁਕਾਨ ਦੀ ਚਾਬੀ ਫੜਾ ਗਿਆ। ਨਾਮਧਾਰੀ ਵੀ ਕੁਝ ਡਰਿਆ ਕੁਝ ਹਾਂ ਕੀਤੀ ਪਰ ਚਲਾਕੀ ਵਰਤੇ। ਉਹ ਕਚਹਿਰੀ ਜਾ ਵੜਿਆ ਸਟੇਅ ਲਈ, ਸੰਮੰਨ ਭਿਜਵਾ ਦਿੱਤੇ। ਏਧਰ ਗਿਣੀ ਮਿਥੀ ਚਾਲ ਅਧੀਨ ਚੰਨਣ ਸਿੰਘ ਹੁਰਾਂ ਨੇ ਪਿਤਾ ਜੀ ਨੂੰ ਤਾਰੀਖ਼ ਦੇ ਕਾਗਜ਼-ਸੰਮਨ ਨਾ ਲੈਣ ਦਿੱਤੇ, ਰੂਹਪੋਸ਼ ਕਰ ਦਿੱਤਾ। ਥਾਣੇਦਾਰ ਨਾਲ ਗੱਲ ਮੇਲ ਕੇ, ਕੁਝ ਦਬੰਗਾਂ, ਵਕੀਲਾਂ ਦੀ ਤਾਕਤ ਨਾਲ ਉਸਦੇ ਘਿਉ ਦੇ ਪੀਪੇ ਚੁੱਕ ਕੇ ਬਾਹਰ ਮਾਰੇ। ਦੁਕਾਨ ਖ਼ਾਲੀ ਹੋ ਗਈ ਬਜ਼ਾਰ ਵਾਲੇ ਤਮਾਸ਼ਾ ਵੇਖਣ। ਘਿਓ ਵਾਲਾ ਭੱਜ ਕੇ ਥਾਣੇ ਰਿਪੋਰਟ ਕਰਨ ਗਿਆ। ਛੋਟੇ ਥਾਣੇਦਾਰ ਤੇ ਪੁਲਿਸ ਦੇ ਸਿਪਾਹੀਆਂ ਆ ਕੇ ਮੌਕਾ ਵੇਖਿਆ। ਕੋਈ ਡਰਦਾ ਅੰਦਰ ਨਾ ਵੜੇ ਅੱਗੋਂ ਬੰਦੇ ਕਹਿਣ ਕਿੱਥੇ ਨੇ ਸਾਡੇ ਖ਼ਿਲਾਫ਼ ਆਰਡਰ, ਕਿੱਥੇ ਸੰਮਨ? ਉਹ ਠਠੰਬਰੇ ਫਿਰ ਵੀ ਡਾ. ਵਿਰਸਾ ਸਿੰਘ ਤੇ ਮੇਰੇ ਛੋਟੇ ਭਰਾ ਨੇ ਗ੍ਰਿਫ਼ਤਾਰੀ ਪੁਆਈ। ਇਸ ਨਾਲ ਸਾਬਤ ਹੋ ਗਿਆ ਕਿ ਕਬਜ਼ਾ ਸਾਡਾ ਹੈ। ਹੁਣ ਪੈਂਦੀਆਂ ਰਹਿਣ ਤਰੀਕਾਂ।

ਥਾਣੇ ਵਿੱਚ ਘਿਉ ਵਾਲਿਆਂ ਦੀ ਪੇਸ਼ ਨਾ ਗਈ। ਸਾਡੇ ਨਾਲ ਜ਼ਿਆਦਤੀ ਹੋਈ ਸੀ ਸੋ ਸਾਡੇ ਹਮਾਇਤੀ ਵਧ ਗਏ। ਡਾ. ਵਿਰਸਾ ਸਿੰਘ ਛੋਟੇ ਥਾਣੇਦਾਰ ਨੂੰ ਕਿਹਾ, "ਕੀ ਮਲਿਕ ਸਾਹਿਬ ਬੱਕਰੀ ਵਾਂਗ ਮੈਂ ਮੈਂ ਕਰਦੇ ਜੇ ਡਰੋ ਨਾ ਕੁਝ ਨਹੀਂ ਹੁੰਦਾ। ਨਾਲੇ ਇਹ ਕਰਾੜ ਝੂਠ ਬੋਲਦਾ ਏ। ਘਿਉ ਦੇ ਐਨੇ ਪੀਪੇ ਸਨ ਉਥੇ, ਖ਼ਾਲੀ ਪੀਪਿਆਂ ਵਿੱਚੋਂ ਮੁੱਛਾਂ ਚੋਪੜਨ ਜੋਗਾ ਘਿਉ ਨਹੀਂ ਲੱਭਾ।" ਇਸੇ ਇਸ਼ਾਰੇ ਨਾਲ ਕਿਹਾ, "ਥਾਣੇਦਾਰ ਨੂੰ ਆ ਜਾਣ ਦਿਓ।" ਉਹ ਸਮਝ ਗਿਆ।

ਥਾਣੇਦਾਰ ਆਇਆ ਉਹ ਉਸਦੇ ਹਮੈਤੀਆਂ ਦੀ ਭੀੜ ਵੇਖ ਕੇ ਭੜਕ ਪਿਆ। ਉਹਨਾਂ ਨੂੰ ਗਾਲ੍ਹਾਂ ਕੱਢੇ ਤੇ ਕਹੇ, "ਇਹਨਾਂ ਸਾਲਿਆਂ ਨੂੰ ਅੰਦਰ ਕਰੋ, ਦੋਹਾਂ ਧਿਰਾਂ ਨੂੰ ਅੰਦਰ ਕਰੋ, ਝਗੜਾ ਕਰਨ ਵਾਲਿਆਂ ਨੂੰ। ਚਲਾਨ ਕਰੋ ਇਹਨਾਂ ਦਾ। ਪੁਲਿਸ ਨੇ ਬੰਦੇ ਫੜ ਲਏ, ਇਹਨਾਂ ਨੂੰ ਇਤਬਾਰ ਹੀ ਨਹੀਂ।" ਇਹ ਸੁਣ ਕੇ ਬਜ਼ਾਰ ਦੇ ਹੋਰ ਹਟਵਾਣੀਏ ਤੇ ਤਮਾਸ਼ਬੀਨ ਭੀੜ ਖਿਸਕ ਗਈ। ਇਹੀ ਥਾਣੇਦਾਰ ਦਾ ਅਸਲ ਮਕਸਦ ਸੀ। ਘਿਉ ਵਾਲਾ ਹੱਥ ਮਲਦਾ ਰਹਿ ਗਿਆ। ਉਸਦੇ ਕੁਝ ਰਿਸ਼ਤੇਦਾਰ ਵੀ ਖਿਸਕ ਗਏ, ਉਸਨੇ ਕਿਸੇ ਦੀ ਗੱਲ ਜੁ ਨਹੀਂ ਸੀ ਮੰਨੀ।

ਪੁਲਿਸ ਨੇ ਕਮਜ਼ੋਰ ਜਿਹਾ ਕੇਸ ਬਣਾ ਕੇ, ਜਿਸ ਨਾਲ ਬਲਕਾਰ ਦੀ ਸਰਕਾਰੀ ਨੌਕਰੀ ਨੂੰ ਜ਼ਰਬ ਨਾ ਆਏ, ਪੇਸ਼ ਕੀਤਾ। ਫਿਰ ਤਾਂ ਤਰੀਕਾਂ ਪੈਣੀਆਂ ਸਨ, ਵਕੀਲਾਂ ਦਲੀਲਾਂ ਦੇਣੀਆਂ ਸਨ। ਪਿਤਾ ਜੀ ਵੀ ਆ ਪ੍ਰਗਟ ਹੋਏ। ਮੇਰਾ ਇੱਕ ਮਿੱਤਰ ਵਕੀਲ ਸੀ ਅਮੀਰ ਸਿੰਘ ਰੰਧਾਵਾ। ਪਿਤਾ ਜੀ ਨੇ ਕਿਹਾ, "ਮੇਰਾ ਵਕੀਲ ਸਾਹਬਾ (ਉਸਦਾ ਘਰ ਦਾ ਨਾਂ) ਹੈ। ਜਿੱਥੇ ਉਹ ਲੋੜ ਸਮਝੇ ਹੋਰ ਵਕੀਲ ਕਰ ਲਵੇ ਮੈਂ ਫ਼ੀਸਾਂ ਦੇ ਦਿਆਂਗਾਂ।"

ਉਹ ਮੇਰੀ ਗ਼ੈਰ-ਹਾਜ਼ਰੀ ਵਿੱਚ ਵੀ ਮੇਰੇ ਤੋਂ ਵੱਧ ਦਲੇਰੀ ਨਾਲ ਸਾਥ ਦੇਂਦਾ ਰਿਹਾ। ਉਹ ਕਹੇ, "ਚਾਚਾ ਜੀ ਤੁਸੀਂ ਫਿਕਰ ਨਾ ਕਰੋ, ਮੈਨੂੰ ਤਾਰਾ ਸਿੰਘ ਹੀ ਸਮਝੋ। ਮੇਰੇ ਹੁੰਦਿਆਂ ਕੋਈ ਤੁਹਾਡੇ ਵੱਲ ਨਹੀਂ ਵੇਖ ਸਕਦਾ। ਮੈਂ ਇਹਨਾਂ ਦੀ ਭੰਬੀਰੀ ਭੁਆ ਦਿਆਂਗਾ।"

ਮੈਂ ਦੂਰ ਬੈਠਾ ਵੀ ਨੇੜੇ ਸਾਂ। ਲੋੜ ਅਨੁਸਾਰ ਆ ਵੀ ਜਾਂਦਾ ਸਾਂ। ਗਰਮੀ ਦੀਆਂ ਛੁੱਟੀਆਂ ਵਿੱਚ ਤਾਂ ਸਾਰਾ ਪਰਵਾਰ ਏਥੇ ਹੁੰਦਾ ਸੀ। ਉਂਜ ਮਾਤਾ ਜੀ-ਪਿਤਾ ਜੀ ਦਿੱਲੀ ਵੀ ਆ ਜਾਂਦੇ ਸਨ ਤੇ ਆਪਣੀ ਮੌਜ ਨਾਲ ਰਹਿੰਦੇ ਸਨ। 8 ਮਈ 1972 ਨੂੰ ਮੈਂ ਆਪਣਾ ਮਕਾਨ ਲੈ ਲਿਆ ਸੀ ਤਿੰਨ ਮਰਲੇ (75 ਗਜ਼) ਦਾ। ਪਿਤਾ ਜੀ ਉਸ ਨੂੰ ਸਵਾਰਨ ਤੇ ਇੱਕ ਹੋਰ ਕੋਠਾ-ਰਸੋਈ ਪਾਉਣ ਤੇ ਚਾਰ ਦਿਵਾਰੀ ਕਰਨ ਲਈ ਤੇਸੀ-ਕਾਂਡੀ ਲੈ ਕੇ ਪਹੁੰਚ ਗਏ।

ਕੰਮ ਕਰਦਿਆਂ ਉਹਨਾਂ ਨੂੰ ਨਲਾਂ ਵਿੱਚ ਤਕਲੀਫ਼ ਹੋਈ। ਪਿਸ਼ਾਬ ਰੁਕ ਗਿਆ ਸੀ। ਇਹ ਪਹਿਲਾਂ ਵੀ ਕਈ ਵਾਰ ਹੋਇਆ ਸੀ। ਇਲਾਜ ਵੀ ਕਰਵਾਇਆ ਸੀ। ਅਸਲ ਵਿੱਚ ਗਦੂਦਾਂ ਦੀ ਤਕਲੀਫ਼ ਸੀ। ਸੋ 12 ਜੁਲਾਈ 1972 ਨੂੰ ਉਹਨਾਂ ਨੂੰ ਵਲਿੰਗਡਨ ਹਸਪਤਾਲ ਲੈ ਗਿਆ। ਡਾਕਟਰ ਨੇ ਕੈਥਟਰ ਪਾ ਕੇ ਪਿਸ਼ਾਬ ਤਾਂ ਕੱਢ ਦਿੱਤਾ ਪਰ ਕਿਹਾ, "ਇਸਦੇ ਪੱਕੇ ਇਲਾਜ ਲਈ ਉਪਰੇਸ਼ਨ ਜ਼ਰੂਰੀ ਹੈ।" ਉਹਨਾਂ ਨੂੰ ਦਾਖ਼ਲ ਕੀਤਾ, ਉਪਰੇਸ਼ਨ ਠੀਕ ਹੋ ਗਿਆ। ਮੈਂ ਲੋੜ ਅਨੁਸਾਰ ਖ਼ੂਨ

ਦਿੱਤਾ। ਅਸੀਂ ਇਕੱਲੇ ਸਾਂ ਪਰ ਖ਼ਬਰ ਮਿਲਣ ਤੇ ਸਰਸਿਓਂ ਮਾਤਾ ਜੀ, ਬਲਕਾਰ ਅਤੇ ਹੋਰ ਪਰਵਾਰ ਦੇ ਜੀਅ ਆ ਗਏ। ਪਿਤਾ ਜੀ ਕੁਝ ਦਿਨਾਂ ਬਾਅਦ ਠੀਕ ਹੋਣ ਤੇ ਛੁੱਟੀ ਮਿਲਣ ਤੇ ਘਰ ਆ ਗਏ। ਅਜੇ ਕਮਜ਼ੋਰੀ ਕਾਰਨ ਹੌਲੀ ਤੁਰਦੇ ਸਨ।

ਪਿਤਾ ਜੀ ਨੇ ਇੱਕ ਵਾਰ ਕਿਹਾ, "ਮੈਥੋਂ ਹੁਣ ਕੰਮ ਨਹੀਂ ਹੁੰਦਾ ਹਰ ਮਹੀਨੇ ਖ਼ਰਚਾ ਚਾਹੀਦਾ ਹੈ।" ਮੈਂ ਪੁੱਛਿਆ ਕਿੰਨਾਂ? ਤਾਂ ਉਹਨਾਂ ਕਿਹਾ, "ਸੌ ਰੁਪਈਏ ਮਹੀਨਾ।" ਮੈਂ ਹਾਮੀ ਭਰੀ ਤੇ ਸਤੰਬਰ 1972 ਤੋਂ ਸਰਸੇ ਭਾਈਆ ਗੁਰਚਰਨ ਸਿੰਘ ਦੀ ਦੁਕਾਨ ਤੇ ਹਰ ਮਹੀਨੇ ਮਨੀ ਆਰਡਰ ਭੇਜਣਾ ਸ਼ੁਰੂ ਕੀਤਾ। ਉਹ ਪਿਤਾ ਜੀ ਨੂੰ ਦੇ ਆਉਂਦੇ। ਕਈ ਵਾਰ ਕੋਈ ਦਿੱਲੀ ਆਉਂਦਾ ਤਾਂ ਉਸ ਹੱਥੀਂ ਭੇਜ ਦੇਂਦਾ। ਕਰਾਏਦਾਰਾਂ ਨਾਲ ਕੋਰਟ-ਕਚਹਿਰੀ ਦੇ ਖ਼ਰਚੇ ਵੱਖਰੇ ਸਨ, ਉਹ ਵੀ ਅਸੀਂ ਦੋਵੇਂ ਭਰਾ ਲੋੜ ਅਨੁਸਾਰ ਕਰ ਦੇਂਦੇ ਸਾਂ।

ਪਤਾ ਨਹੀਂ ਕਿਵੇਂ ਕ੍ਰੋਧ-ਚੰਡਾਲ ਸਾਡੇ ਘਰ ਵਿੱਚ ਪ੍ਰਵੇਸ਼ ਕਰ ਗਿਆ। ਸਾਡੀ ਭਰਾਵਾਂ ਦੀ ਵਿਗੜ ਗਈ। ਇਹ ਗ਼ੈਰ-ਕੁਦਰਤੀ ਸੀ ਤੇ ਅਣਚਾਹਿਆ ਸੀ। ਸੋ ਬੋਲ ਬੁਲਾਰਾ ਵੀ ਬੰਦ। ਧੁਖਣ ਤਾਂ ਬਲਕਾਰ ਦੀ ਕੁੜਮਾਈ ਤੇ ਹੀ ਲੱਗ ਪਈ ਸੀ ਪਰ ਉਸਦੇ ਵਿਆਹ ਸਮੇਂ ਵਧ ਗਈ। ਵਿਆਹ ਅੰਮ੍ਰਿਤਸਰ ਸੀ, 1973 ਵਿੱਚ।

ਰਾਤ ਦੀ ਰੋਟੀ ਸਮੇਂ ਮੇਰੇ ਮੇਜ਼ ਕੋਲ ਹੀ ਕਿਸੇ ਸ਼ਰਾਬ ਦੀ ਬੋਤਲ ਖੋਲ੍ਹ ਲਈ। ਨਾਮਧਾਰੀਆਂ ਦੇ ਵਿਆਹ ਤੇ ਸ਼ਰਾਬ, ਮੈਂ ਗੁੱਸੇ ਵਿੱਚ ਬਿਨਾਂ ਕੁਝ ਖਾਧੇ, ਮਾਤਾ ਜੀ ਨੂੰ ਉਲਾਂਭਾ ਦੇ ਕੇ, ਕਿਉਂਕਿ ਚੌਧਰ ਮੇਰੇ ਨਾਨਕਿਆਂ ਦੀ ਸੀ, ਵਾਪਸ ਡੇਰੇ ਆ ਗਿਆ ਜਸਪਾਲ ਤੇ ਬੱਚੇ ਖਾ ਪੀ ਕੇ ਆਪੇ ਆਏ।

ਏਥੇ ਪਿਤਾ ਜੀ ਮੈਨੂੰ ਵੇਲਾ ਸੰਭਾਲਣ ਲਈ ਕਹਿਣ ਵਾਸਤੇ ਸਮਝਾਉਣ ਲਈ ਲੈ ਕੇ ਬੈਠੇ ਤਾਂ ਕਿਸੇ ਨੇ ਆ ਕੇ ਇਕਾਗਰਤਾ ਭੰਗ ਕਰ ਦਿੱਤੀ। ਉਸ ਉਬਲਦਿਆਂ ਕਿਹਾ, "ਤੂੰ ਏਥੇ ਕੀ ਲੈਣ ਆਇਆ ਏਂ? ਘਰੇ ਰਹਿਣਾ ਸੀ।" ਉਹ ਵਿਚੋਲੀ ਜਿਹੀ ਸੀ ਮਾਮੀ ਦੀ ਭੈਣ। ਇਸ ਨਾਲ ਪਿਤਾ ਜੀ ਦੀ ਸੋਚ ਨੂੰ ਸੱਟ ਵੱਜੀ। ਮੈਂ ਗੁੱਸੇ ਵਿੱਚ ਭਰਿਆ ਪੀਤਾ ਬਾਹਰ ਆ ਲੇਟਿਆ ਤੇ ਉਸਦੇ ਪਰਵਾਰ ਨੂੰ ਲਾ ਲਾ ਕੇ ਗੱਲਾਂ ਕਰਦਾ ਰਿਹਾ ਉੱਚੀ-ਉੱਚੀ।

ਅਗਲੇ ਦਿਨ, ਸਵੇਰੇ-ਸਵੇਰੇ ਮੈਂ ਆਪਣਾ ਪਰਵਾਰ ਲੈ ਕੇ ਭੁੱਖਾ-ਭਾਣਾ ਤੁਰ ਪਿਆ। ਜਸਪਾਲ ਵੀ ਮੇਰੇ ਕ੍ਰੋਧ ਅੱਗੇ ਹਥਿਆਰ ਸੁੱਟ ਬੈਠੀ ਸੀ। ਅਸਾਂ ਜਲੰਧਰ ਆ ਕੇ ਮੇਰੇ ਇੱਕ ਦੋਸਤ ਸੁਭਾਸ਼ ਸ਼ਰਮਾ ਘਰੋਂ ਨਾਸ਼ਤਾ ਕੀਤਾ। ਉਸਦੇ ਮਾਪਿਆਂ ਦੁਪਹਿਰ ਦਾ ਖਾਣਾ ਵੀ ਪੱਲੇ ਬੰਨ੍ਹ ਦਿੱਤਾ। ਬੱਚਿਆਂ ਨੂੰ ਸ਼ਗਨ ਪਾਇਆ ਤੇ, 'ਫੇਰ ਵੀ ਆਇਓ' ਕਹਿ ਕੇ ਵਿਦਿਆ ਕੀਤਾ। ਪਰ ਅਸਾਂ ਘਰ ਵੱਲ ਪਿੱਠ ਨਹੀਂ ਸੀ ਕੀਤੀ। ਗਰਮੀ ਦੀਆਂ ਛੁੱਟੀਆਂ ਸਰਸੇ ਹੀ ਬਿਤਾਈਆਂ।

ਕ੍ਰੋਧ ਕਿੰਨਾ ਚੰਡਾਲ ਹੁੰਦਾ ਹੈ ਤੇ ਸਿਆਣੇ ਕਿਵੇਂ ਤੰਦ ਜੋੜੀ ਰਖਦੇ ਨੇ, ਦਾ ਅਹਿਸਾਸ ਉਦੋਂ ਹੋਇਆ ਜਦੋਂ ਬਲਕਾਰ ਤੇ ਮੈਂ ਸਰਸੇ ਗੁੱਸੇ ਹੋ ਗਏ। ਗੁੱਸਾ ਕਾਬੂ ਨਾ ਰੱਖ ਸਕੇ। ਮੈਂ ਆਪਣੇ ਲਾਡਲੇ ਭਤੀਜੇ ਬਾਰੇ ਵੀ ਮੰਦਾ ਬੋਲਿਆ। ਉਹ ਬਿਮਾਰ ਹੋ ਗਿਆ, ਪਰਵਾਰ ਨੂੰ ਚਿੰਤਾ ਹੋਈ ਕਿ ਮੈਂ ਸਰਾਫ਼ ਦੇ ਦਿੱਤਾ ਹੈ। ਉਹ ਵਾਪਸ ਲਏ ਬਿਨਾਂ ਬੱਚੇ ਨੇ ਠੀਕ ਨਹੀਂ ਹੋਣਾ। ਪਰ ਕੌਣ ਭੂੰਡਾਂ ਦੀ ਖੱਖਰ ਨੂੰ ਛੇੜੇ। ਕੋਈ ਨਾ ਕਹੇ ਮਾਤਾ ਜੀ ਵੀ ਨਾ। ਹਾਰ ਕੇ ਭੈਣ ਮਹਿੰਦਰੋ ਨੇ ਹਿੰਮਤ ਕੀਤੀ। ਉਹ ਮੇਰੇ ਕੋਲ ਆਈ। ਉਸਨੇ ਮੈਨੂੰ ਖਿਡਾਇਆ ਸੀ, ਮੈਥੋਂ ਬਾਰਾਂ ਸਾਲ ਵੱਡੀ ਸੀ, ਮਾਂ ਵਰਗੀ ਭੈਣ ਸੀ। ਉਸ ਕਿਹਾ, "ਫੁੱਲ ਵਰਗੇ ਬੱਚੇ ਦਾ ਕੀ ਕਸੂਰ ਹੈ? ਉਸ ਤੈਨੂੰ ਕੀ ਆਖਿਆ ਹੈ? ਬੱਸ ਆਪਣਾ ਸਰਾਫ਼ ਵਾਪਸ ਲੈ।"

ਮੈਂ ਹੋਰ ਗੱਲਬਾਤ ਨਾ ਕੀਤੀ ਤੇ ਬੱਚੇ ਦੀ ਤੰਦਰੁਸਤੀ ਲਈ ਸਤਿਗੁਰ ਅੱਗੇ ਅਰਦਾਸ ਕੀਤੀ। ਬੱਚੇ ਨੂੰ ਮੋੜਾ ਪਿਆ। ਤਲਖੀ ਮਨੋਂ ਤਾਂ ਘਟੀ, ਤਨੋਂ ਭਾਵੇਂ ਜਿਉਂ ਦੀ ਤਿਉਂ ਸੀ ਭੈਣ ਮਹਿੰਦਰੋ ਦੀ ਝਿੜਕ ਤੇ ਤਾਕੀਦ ਨਾਲ। ਕ੍ਰੋਧ ਚੰਡਾਲ ਮਗਰੋਂ ਹੀ ਨਹੀਂ ਸੀ ਲਹਿੰਦਾ ਤੇ ਨੁਕਸਾਨ ਕਰ ਰਿਹਾ ਸੀ। ਇਸਦਾ ਇਹਸਾਸ ਵੀ ਨਹੀਂ ਸੀ ਹੋਣ ਦੇਂਦਾ। ਅੱਜ ਵੀ ਕਈ ਵਾਰ ਸੋਚਦਾ ਹਾਂ ਮੈਂ ਕ੍ਰੋਧ ਅੱਗੇ ਹਥਿਆਰ ਕਿਉਂ ਸੁੱਟ ਦਿੱਤੇ। ਵੱਡਾ ਸਾਂ, ਪੜ੍ਹਿਆ ਲਿਖਿਆ ਸਾਂ, ਸਿਆਣਾ ਸਾਂ, ਨਾਮ ਬਾਣੀ ਦਾ ਧਾਰਨੀ ਸਾਂ। ਉਪਦੇਸ਼ ਵੀ ਦੇਂਦਾ ਸਾਂ। ਪਰ ਬੇਬਸ ਹੋ ਗਿਆ, ਕਿਉਂ? ਚੰਡਾਲ ਐਨਾ ਤਾਕਤਵਾਰ ਹੈ!

ਖ਼ੈਰ! ਇਨ੍ਹਾਂ ਦਿਨਾਂ ਵਿੱਚ ਘਰ ਦੀ ਵੰਡ ਹੋ ਗਈ, ਸ਼ਾਇਦ ਇਸ ਨਾਲ ਕੁਝ ਬੇਸੁਆਦੀ ਘਟੇ। ਮੈਂ ਛੋਟੀ 10 ਫੁੱਟ ਗਲੀ ਵਾਲਾ ਪਾਸਾ ਲੈ ਲਿਆ, ਬਲਕਾਰ ਚੌੜੀ 45 ਫੁੱਟ ਗਲੀ ਵੱਲ ਹੋ ਗਿਆ। ਬਲਕਾਰ ਨੇ ਮੇਰੇ ਦਿੱਲੀ ਵਾਲੇ ਮਕਾਨ ਦਾ ਮਸਲਾ ਉਠਾਇਆ ਤਾਂ ਭਾਈਆ ਦੂਲਾ ਸਿੰਘ ਨੇ ਦਲੀਲ ਦਿੱਤੀ, "ਉਹ ਉਸਦੀ ਨਿਜੀ ਜਾਇਦਾਦ ਹੈ। ਕਿਸੇ ਨੇ ਕਮਾਈਆਂ ਖੋਰ ਪੀ ਲਈਆਂ, ਕਿਸੇ ਮਕਾਨ ਬਣਾ ਲਿਆ।"

ਮਾਂ ਪਿਉ ਤਾਂ ਇਕ ਹੀ ਹੁੰਦੇ ਨੇ ਤੇ ਪੁੱਤਰ ਉਹਨਾਂ ਦੀ ਧਿਰ।

ਇਹ ਫ਼ੈਸਲਾ ਹੋਇਆ ਕਿ ਹਰ ਕੋਈ ਆਪਣੇ ਆਪਣੇ ਪਾਸੇ ਨੂੰ ਖ਼ਾਲੀ ਕਰਵਾਉਣ ਦਾ ਖ਼ਰਚਾ ਕਰੇਗਾ।

ਭੈਣਾਂ ਦੇ ਘਰ ਵਿਆਹਾਂ ਦਾ ਖ਼ਰਚਾ ਅੱਧੋ-ਅੱਧ ਹੋਵੇਗਾ, ਜੋ ਮਾਤਾ ਪਿਤਾ ਨੂੰ ਫੜਾ ਦਿੱਤਾ ਜਾਏਗਾ।

ਕੋਈ ਕਿਸੇ ਨੂੰ ਲਾ ਕੇ, ਫਾਲਤੂ ਗੱਲ ਨਹੀਂ ਕਰੇਗਾ।

ਮਾਤਾ ਜੀ ਨੇ ਚਾਹਿਆ ਉਹਨਾਂ ਨੂੰ ਵੀ ਕੁਝ ਵੱਖਰਾ ਮਿਲੇ ਪਰ ਇਹ ਫ਼ੈਸਲਾ ਹੋਇਆ ਕਿ ਦੋਵੇਂ ਮਾਂ-ਪੇ ਇੱਕ ਇੱਕ ਪੁੱਤਰ ਦੀ ਜ਼ੁੰਮੇਵਾਰੀ ਵਿੱਚ ਰਹਿਣ, ਉਂਜ ਜਿਸਨੂੰ ਮਰਜ਼ੀ ਮਿਲਣ ਜਿਸ ਕੋਲ ਮਰਜ਼ੀ ਰਹਿਣ ਭਾਵੇਂ ਰਹੇ ਉਹ ਦੋਹਾਂ ਕੋਲ ਹੀ।

ਪਿਤਾ ਜੀ ਨੇ ਕਿਸੇ ਹੋਰ ਸਮੇਂ ਬਲਕਾਰ ਨੂੰ ਕਿਹਾ, "ਭਰਾ ਨੇ ਭਰਾ ਦਾ ਕੰਮ ਕਰਵਾਉਣਾ ਹੁੰਦਾ ਹੈ। ਜੇ ਤੂੰ ਤਾਰੇ ਦਾ ਪਾਸਾ ਖ਼ਾਲੀ ਕਰਵਾਉਣ ਦਾ ਉਸਨੂੰ ਮਿਹਣਾ ਮਾਰਨਾ ਹੈ ਤਾਂ ਹੁਣੇ ਪਾਸੇ ਹੋ ਜਾ।"

"ਨਹੀਂ ਪਿਤਾ ਜੀ, ਐਸੀ ਕਦੀ ਕੋਈ ਗੱਲ ਨਹੀਂ ਹੋਵੇਗੀ।" ਉਸਨੇ ਕਿਹਾ।

**ਚਲਦਾ...**

# ਸਾਹਿਬੇ -ਏ-ਕਮਾਲਿ
# ਸ੍ਰੀ ਗੁਰੂ ਗੋਬਿੰਦ ਸਿੰਘ ਜੀ



-ਨਰੈਣ ਸਿੰਘ ਜਲੰਧਰ।



ਤੇਗ ਬਹਾਦੁਰ ਪਿਤਾ ਕੋ ਘਰ ਸ੍ਰੀ ਗੁਜਰੀ ਮਾਤ।
ਸੱਤ੍ਰਾ ਸੈ ਤੇਈ ਸੁਦੀ ਸਤੇ ਪੋਖ ਬਖ੍ਯਾਤ।।
ਪਟਨੇ ਮੈ ਪਰਗਟ ਭਏ ਗੁਰ ਗੋਬਿੰਦ ਮਿਰਗਿੰਦ।।
ਪੰਥ ਖਾਲਸਾ ਰਚਯੋ ਜਿਨ ਰੱਖਕ ਹਿੰਦੁਨਜਿੰਦੁ।।

ਗਿਆਨੀ ਗਿਆਨ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਬਾਰੇ ਲਿਖਦੇ ਹਨ ਕਿ ਜਦੋਂ ਅਗਿਆਨ ਦਾ ਹਨੇਰਾ ਦੂਰ ਕਰਨ ਹਿਤ ਸੰਨ 1666 ਵਿੱਚ ਸੂਰਮਈ ਜਲਾਲ ਅਤੇ ਇਲਾਹੀ ਨੂਰ ਨਾਲ ਭਰਪੂਰ ਸ੍ਰੀ ਗੁਰੂ ਗੋਬਿੰਦ ਸਿੰਘ ਰੂਪੀ ਸੂਰਜ ਪ੍ਰਗਟ ਹੋਇਆ ਤਾਂ ਗੁਰੂ ਸਾਹਿਬ ਦੇ ਆਗਮਨ ਦੀ ਖੁਸ਼ੀ ਵਿੱਚ ਮਾਤਾ ਗੁਜਰੀ ਜੀ ਨੇ ਬਹੁਤ ਧਨ ਦੌਲਤ ਵੰਡੀ। ਇਥੋਂ ਤੱਕ ਕਿ ਗਰੀਬਾਂ ਦੀ ਗਰੀਬੀ ਹੀ ਦੂਰ ਕਰ ਦਿੱਤੀ। ਉਹਨਾਂ ਦੇ ਦਰਸ਼ਨ ਕਰਨ ਆ ਰਹੀ ਸੰਗਤ ਜੋ ਵੀ ਮਨ ਵਿੱਚ ਇੱਛਾ ਰੱਖਦੀ ਉਹ ਪੂਰੀ ਹੁੰਦੀ ਸੀ।

ਲੋਗ ਦਰਸ ਹਿਤ ਗੁਰ ਢਿਗ ਆਵੈਂ।।ਬਾਂਛਤ ਪਾਇ ਧਾਂਮ ਨਿਜ ਜਾਵੈਂ।।

ਕੁਦਰਤ ਨੂੰ ਸਦੀਆਂ ਦਾ ਸਮਾਂ ਲੱਗਦਾ ਹੈ ਅਜਿਹੀ ਪ੍ਰਤਿਭਾ ਸਿਰਜਨ ਲਈ ਜੋ ਇਤਿਹਾਸ ਦਾ ਰੁੱਖ ਬਦਲਦੀ ਹੈ। ਮਾਨਵਤਾ ਦੇ ਇਤਿਹਾਸ ਵਿੱਚ ਕਦੀ -ਕਦੀ ਹੀ ਅਜਿਹਾ ਵਾਪਰਦਾ ਹੈ ਕਿ ਵਕਤ ਦੀ ਕੁੱਖ ਵਿੱਚੋਂ ਅਜਿਹੀ ਅਜ਼ੀਮ ਰੂਹ ਪ੍ਰਗਟ ਹੁੰਦੀ ਹੈ ਜਿਹੜੀ ਇਕੋ ਸਮੇਂ ਦਾਰਸ਼ਨਿਕ ਖੂਬੀਆਂ,ਫੌਲਾਦੀ ਹੌਂਸਲਾ,ਨਿਡੱਰਤਾ,ਸੱਚ ਅਤੇ ਧਰਮ ਵਿੱਚ ਅਟੱਲ ਵਿਸ਼ਵਾਸ, ਸਿਆਸੀ ਚੇਤਨਤਾ ਆਦਿ ਉੱਚੀਆਂ ਮਾਨਵੀ ਕੀਮਤਾਂ ਦਾ ਸੁੰਦਰ ਸੁਮੇਲ ਹੁੰਦੀ ਹੈ।ਸਮੁੱਚੀ ਭਾਰਤੀ ਸੰਸਕ੍ਰਿਤੀ ਅਤੇ ਸਿੱਖ ਕੌਮ ਲਈ ਇਹ ਵਿਸ਼ੇਸ਼ ਗੌਰਵ ਹੈ ਕਿ ਅਜਿਹੀ ਸ਼ਖ਼ਸੀਅਤ ਦੇ ਰੂਪ ਵਿੱਚ ਗੁਰੂ ਗੋਬਿੰਦ ਸਿੰਘ ਜੀ ਵਰਗੀ ਮਹਾਨ ਰੂਹ ਉਨ੍ਹਾਂ ਨੂੰ ਪ੍ਰਾਪਤ ਹੋਈ ਹੈ। ਗੁਰੂ ਜੀ ਅਜਿਹੇ ਸੂਝਵਾਨ ਵਿਅਕਤਵ ਦੇ ਮਾਲਕ ਸਨ, ਜਿਹਨਾਂ ਦੇ ਵਿਚਾਰਾਂ ਅੰਦਰ ਲੋਕਾਂ ਵਿੱਚ ਨਵੀਂ ਜਾਗ੍ਰਿਤੀ, ਚੜ੍ਹਦੀਕਲਾ ਦਾ ਭਾਵ, ਕੁੱਝ ਕਰ ਗੁਜ਼ਰਨ ਦੀ ਭਾਵਨਾ,ਅਡੋਲਤਾ, ਦ੍ਰਿੜਤਾ,ਜਿੱਤ ਦੀ ਆਸ਼ਾਵਾਦੀ ਮਨੋ-ਅਵਸਥਾ ਸਿਰਜਨ ਦੀ ਅਥਾਹ ਸਮਰੱਥਾ ਮੌਜੂਦ ਸੀ। ਵਿਦਵਤਾ ਅਤੇ ਵਿਚਾਰਾਂ ਦੀ ਪ੍ਰਪੱਕਤਾ ਦਾ ਅਨੁਮਾਨ ਵਿਦਵਾਨ ਦੀ ਸੋਚ ਦਾ ਲੋਕ -ਮਨਾਂ ਉੱਪਰ ਪੈਣ ਵਾਲੇ ਪ੍ਰਭਾਵ ਅਤੇ ਅਸਰ ਤੋਂ ਲਾਇਆ ਜਾਂਦਾ ਹੈ।ਜਿਹੜੀ ਅਗੰਮੀ ਰੂਹ ਅਸੀਮ ਸ਼ਕਤੀ 'ਅਕਾਲ ਪੁਰਖ 'ਕੋਲੋਂ ਅਰਦਾਸ ਰਾਹੀਂ ਵਰਦਾਨ ਹੀ 'ਸੁਭ ਕਰਮਣ 'ਦਾ ਮੰਗਦੀ ਹੈ ਅਤੇ ਹੌਂਸਲਾ -ਤਾਕਤ 'ਜੂਝ ਮਰੋ '(ਕੁਰਬਾਣ ਹੋਣ)ਦਾ ਮੰਗਦੀ ਹੈ,ਉਸ ਦੀ ਸੋਚ ਦਾ ਲੋਕਾਂ ਉੱਪਰ ਉਸਾਰੂ ਤੇ ਅਮਿੱਟ ਅਸਰ ਹੋਣਾ ਨਿਸ਼ਚਿਤ ਹੈ।ਅਜਿਹੀ ਪ੍ਰਤਿਭਾ ਦੇ ਵਿਚਾਰ ਅਤੇ ਜਜ਼ਬੇ ਜਦੋਂ ਕਿਸੇ ਸਾਹਿਤਕ ਕਿਰਤ ਦਾ ਜਾਮਾ ਪਹਿਨ ਕੇ ਪ੍ਰਗਟ ਹੁੰਦੇ ਹਨ ਤਾਂ ਉਹ ਸਾਹਿਤ ਅਤੇ ਕਲਾ ਦੀਆਂ ਸਾਰੀਆਂ ਉਚਾਈਆਂ ਤੇ ਬੁਲੰਦੀਆਂ ਨੂੰ ਸਰ ਕਰ ਜਾਂਦੇ ਹਨ।ਕਲਮ ਅਤੇ ਕਰਮ ਦੀ ਜੋ ਉਚ ਮੇਲਤਾ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਰਾਹੀਂ ਮਾਨਵਤਾ ਦੇ ਇਤਿਹਾਸ ਵਿੱਚ ਪ੍ਰਗਟ ਹੋਈ ਹੈ, ਉਹ ਲਾਸਾਨੀ ਅਤੇ ਅਦੁੱਤੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਕਾਲ (1666 ਤੋਂ 1708) ਕੁਲ 42 ਸਾਲ ਹੈ । ਪਰ ਪੈਗੰਬਰੀ ਅਜਮਤ ਦੀ ਪਰਖ ਕਾਲ ਦੀਆਂ ਸੀਮਾਵਾਂ ਵਿੱਚ ਕੀਤੀ ਹੀ ਨਹੀਂ ਜਾ ਸਕਦੀ ।ਇਸ ਸਮੇਂ ਹੋਈ ਅਧਿਆਤਮਿਕ ਅਤੇ ਇਤਿਹਾਸਕ ਪ੍ਰਸੰਗ ਦੀ

ਸਿਰਜਨਾ ਦਾ ਆਪਣਾ ਨਿਰਾਲਾ ਪ੍ਰਸੰਗ ਹੈ ।ਨੌਂ ਸਾਲ ਦੀ ਬਾਲੜੀ ਉਮਰ ਵਿੱਚ ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ 'ਦੂਸਰੇ ਦੇ ਸੱਚ' ਵਾਸਤੇ ਸ਼ਹਾਦਤ ਵਲ ਤੋਰ ਦੇਣਾ ਅਤੇ (1688 ਤੋਂ 1699) ਪਹਾੜੀ ਰਾਜਿਆਂ ਅਤੇ ਮੁਗਲਈ ਸਲਤਨਤ ਦੀਆਂ ਦੰਭੀ ਚਾਲਾਂ ਦਾ ਜਵਾਬ ਦੇਣ ਲਈ ਜੰਗੇ ਮੈਦਾਨ ਵਿਚ ਉਤਰ ਕੇ ਭਾਰਤ ਦੀ ਪੀੜਿਤ ਲੋਕਾਈ ਨੂੰ ਇਹ ਅਹਿਸਾਸ ਕਰਵਾ ਦੇਣਾ ਕਿ ਆਪਣੀ ਪੱਗ ਦੀ ਰਾਖੀ ਖੁਦ ਹੀ ਕੀਤੀ ਜਾ ਸਕਦੀ ਹੈ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਵਿੱਚ ਅਧਿਆਤਮਕ ਗੁਰੂ,ਇਕ ਸਫ਼ਲ ਪ੍ਰਬੰਧਕ, ਹਮੇਸ਼ਾ ਚੜ੍ਹਦੀਕਲਾ ਵਿੱਚ ਵਿਚਰਨ ਵਾਲੇ ਬਲਵਾਨ ਯੋਧੇ,ਉੱਚ ਕੋਟੀ ਦੇ ਕਵੀ, ਸਾਹਿਤਕਾਰ ਤੇ ਸਫ਼ਲ ਨੀਤੀਵਾਨ ਵਾਲੇ ਸਾਰੇ ਗੁਣ ਮੌਜੂਦ ਸਨ।ਨਿਡਰ ਸੈਨਾਪਤੀ ਦੇ ਨਾਲ -ਨਾਲ ਮਾਨਵਤਾਵਾਦੀ ਸਿਧਾਂਤਾਂ ਤੇ ਪਹਿਰਾ ਦੇਣ ਵਾਲੇ ਤੇ ਊਚ -ਨੀਚ ਦੇ ਭਿੰਨ ਭੇਦ ਨੂੰ ਨਕਾਰਨ ਵਾਲੇ ਇਲਾਹੀ ਅਤੇ ਅਗੰਮੀ ਸੂਰਤ ਸਨ।

ਸਿੱਖ ਗੁਰੂਆਂ ਵਲੋਂ ਧਰਮ ਅਤੇ ਰਾਜਨੀਤੀ ਦੇ ਮੇਲ ਨਾਲ ਉਪਜੀ ਇਕਸੁਰਤਾ ਦੀ ਤਾਕਤ ਨੇ ਏਸ਼ੀਆ ਦਾ ਇਤਿਹਾਸ ਬਦਲ ਕੇ ਰੱਖ ਦਿੱਤਾ।ਇਕ ਐਸਾ ਪੰਥ ਤਿਆਰ ਕੀਤਾ ਜਿਸ ਵਿੱਚ ਸ਼ਸਤਰ ਦੀ ਦਿਸ਼ਾ ਨਿਰਦੇਸ਼ਨ ਸ਼ਾਸਤਰ ਕਰ ਰਿਹਾ ਸੀ।

ਭਾਰਤੀ ਇਤਿਹਾਸ ਵਿੱਚ ਸਿੱਖ ਧਰਮ ਤੋਂ ਪਹਿਲਾਂ ਭਗਤੀ ਅਤੇ ਭਗੌਤੀ ਦੇ ਸੁਮੇਲ ਦੀ ਅਜਿਹੀ ਕੋਈ ਉਦਾਹਰਨ ਨਹੀਂ ਸੀ; ਸੰਤ ਕੇਵਲ ਸੰਤ ਅਤੇ ਸਿਪਾਹੀ ਕੇਵਲ ਸਿਪਾਹੀ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਜਿਹੇ ਸਮੇਂ ਖਾਲਸੇ ਨੂੰ ਸ਼ਸਤ੍ਰਬੱਧ ਕੀਤਾ ਜਦੋਂ ਆਮ ਇਨਸਾਨ ਵਲੋਂ ਸ਼ਸ਼ਤਰ ਦੇ ਪ੍ਰਯੋਗ ਕਰਨ ਦਾ ਵਰਨਣ ਇਤਿਹਾਸ ਵਿੱਚ ਨਹੀਂ ਸੀ।

ਵੰਡਾਂ ਨਾਲ ਭਰੀ ਸਮਾਜਿਕ ਵਿਵਸਥਾ ਤੋਂ ਉੱਪਰ ਉੱਠ ਕੇ ਦਸਮ ਪਿਤਾ ਨੇ ਕੇਵਲ ਦੋ ਹੀ ਸ਼੍ਰੇਣੀਆਂ ਵਿਚ ਮਨੁੱਖਤਾ ਨੂੰ ਵੇਖਿਆ।ਇੱਕ ਚੰਗੇ ਕਰਮ ਕਰਨ ਵਾਲੇ ਗੁਰਮੁਖ ਰੂਪੀ ਦੇਵਤੇ ਅਤੇ ਦੂਜੇ ਰਾਖਸ਼ੀ ਕਰਮ ਕਰਨ ਵਾਲੇ ਮਨਮੁਖ। ਗੁਰੂ ਗੋਬਿੰਦ ਸਿੰਘ ਜੀ ਅਨੁਸਾਰ ਇਹ ਦੋਵੇਂ ਹੀ ਸ਼੍ਰੇਣੀਆਂ ਆਪਣੇ ਆਪਣੇ ਕਰਮਾਂ ਦੇ ਆਧਾਰ ਤੇ ਚੰਗੀਆਂ ਜਾਂ ਬੁਰੀਆਂ ਬਣ ਸਕਦੀਆਂ ਹਨ ਅਤੇ ਇਹ ਕੋਈ ਸਦੀਵੀ ਵੰਡ ਨਹੀਂ ਹੈ:-

ਸਾਧ ਕਰਮ ਜੇ ਪੁਰਖ ਕਮਾਵੈ।।
ਨਾਮ ਦੇਵਤਾ ਜਗਤ ਕਹਾਵੈ।।
ਕੁਕ੍ਰਿਤ ਕਰਮ ਜੇ ਜਗ ਮੈਂ ਕਰਹੀਂ।।
ਨਾਮ ਅਸੁਰ ਤਿਨ ਕੋ ਸਭ ਧਰਹੀਂ।।
(ਦਸਮਗ੍ਰੰਥ, ਬਚਿਤ੍ਰ ਨਾਟਕ ੨/੧੫)

ਦ੍ਰਿੜ ਨਿਸ਼ਚੇ ਨਾਲ ਚਿੜੀਆਂ ਨੂੰ ਬਾਜ਼ ਬਣਾਉਣ ਦਾ ਦਾਅਵਾ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਸੀ ਅਤੇ ਐਲਾਨ ਕੀਤਾ ਸੀ ਕਿ ਇਹਨਾਂ ਨਿਤਾਣਿਆਂ ਵਿਚ ਜੁਅੱਰਤ ਅਤੇ ਚੜ੍ਹਦੀ ਕਲਾ ਭਰਨ ਦੇ ਬਾਅਦ ਹੀ ਗੋਬਿੰਦ ਸਿੰਘ ਕਹਿਲਾਉਣ ਦਾ ਹੱਕਦਾਰ ਹੋਵਾਂਗਾ।

ਚਿੜੀਅਨ ਸੇ ਜਬ ਬਾਜ਼ ਤੁੜਾਊਂ।।
ਤਬੈ ਗੋਬਿੰਦ ਸਿੰਘ ਨਾਮ ਕਹਾਊਂ।।

ਜਿਸ ਤਰ੍ਹਾਂ ਦੀ ਦੀਰਘ ਸਮੱਸਿਆ ਸੀ ਉਸਨੂੰ ਨਜਿੱਠਣ ਲਈ ਉਸ ਤੋਂ ਵੀ ਵੱਧ ਹੌਂਸਲੇ ਅਤੇ ਸਿਆਣੀ ਨੀਤੀ ਦੀ ਲੋੜ ਸੀ ਜੋ ਕੇਵਲ ਅਤੇ ਕੇਵਲ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਹੀ ਪੂਰਾ ਕਰ ਸਕਦੀ ਸੀ।

ਗੁਰੂ ਗੋਬਿੰਦ ਸਿੰਘ ਜੀ ਦਾ ਸਮੁੱਚਾ ਜੀਵਨ ਅਤੇ ਉਹਨਾਂ ਦੀ ਰਚਨਾ ਦਾ ਇਕ -ਇਕ ਸ਼ਬਦ ਹੀ ਉਹਨਾਂ ਦੀ ਵਿਲੱਖਣ ਸ਼ਖ਼ਸੀਅਤ ਦੀ ਗਵਾਹੀ ਭਰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ 'ਚੰਡੀ ਦੀ ਵਾਰ ' ਵਿਚਲੀ ਭਾਸ਼ਾ ਤੇ ਸ਼ਬਦਾਬਲੀ ਉਸ ਸਮੇਂ ਦੀ ਪ੍ਰਚਲਿਤ ਪੰਜਾਬੀ ਬੋਲੀ ਦੀਆਂ ਭਾਵਨਾਵਾਂ ਦੀ ਤਰਜਮਾਨੀ ਕਰਦੀ ਹੈ।ਇਸ ਲਈ ਇਸ ਵਾਰ ਉੱਤੇ ਵੀ ਫ਼ਾਰਸੀ ਤੇ ਬ੍ਰਿਜ ਭਾਸ਼ਾ ਦਾ ਰੰਗ ਚੜ੍ਹਿਆ ਹੋਇਆ ਹੈ।ਇਸ ਵਾਰ ਦੀ ਬੋਲੀ ਠੇਠ ਪੰਜਾਬੀ ਨਹੀਂ।ਇਸ ਵਾਰ ਵਿੱਚ ਵਰਤੇ ਗਏ ਕਈ ਸ਼ਬਦ ਗੁਰਬਾਣੀ ਦੇ ਸ਼ਬਦ ਜੋੜਾਂ ਨਾਲ ਵੀ ਮੇਲ ਖਾਂਦੇ ਹਨ ਜਿਵੇਂ:

ਰਾਮਦਾਸੈ, ਹਰਿਗੋਬਿੰਦ, ਧਿਆਇਐ, ਜਿਸੁ ਨਉਨਿਧ, ਸੈਸਾਰ,ਅੰਤੁ, ਜਮੁ, ਨਦਰਿ, ਸੁਵਿਕੈ, ਵਿਚਿ, ਅਗੈ, ਮੁਹਿ,ਨਾਲਹੁ, ਮਾਰੀਅਨੁ, ਅੰਦਰਿ, ਆਦਿ।

ਇਸ ਵਾਰ ਦੀ ਸ਼ਬਦਾਵਲੀ ਬੜੀ ਢੁੱਕਵੀਂ ਅਤੇ ਸਮੇਂ ਦੇ ਅਨੁਕੂਲ ਹੈ। ਸ਼ਬਦਾਂ ਦੀ ਘਾੜਤ ਕਰਨ ਵੇਲੇ ਗੁਰੂ ਜੀ ਨੇ ਵਧੇਰੇ ਪਛੇਤਰਾਂ ਦੀ ਵਰਤੋਂ ਕੀਤੀ ਹੈ।

ਇਸ ਵਾਰ ਦੀ ਇਹ ਵੀ ਵਿਲੱਖਣਤਾ ਹੈ ਕਿ 'ਪੰਜਾਬੀ ਸਾਹਿਤ ਵਿਚ ਇਹ ਪਹਿਲੀ ਅਜੇਹੀ ਵਾਰ ਹੈ ਜਿਸ ਵਿਚ ਇਕ ਇਸਤਰੀ ਨੂੰ ਨਾਇਕਾ ਬਣਾਇਆ ਗਿਆ ਹੈ। ਭਾਵੇਂ ਇਸ ਵਾਰ ਦੀ ਕਹਾਣੀ ਤ੍ਰੇਤੇ ਯੁੱਗ ਦੀ ਹੈ ਪਰ ਭਾਰਤ ਵਾਸੀਆਂ ਨੂੰ ਇਸ ਤੋਂ ਵੱਡੀ ਸਿੱਖਿਆ ਮਿਲਦੀ ਹੈ।

'ਚੰਡੀ ਦੀ ਵਾਰ' ਬ੍ਰਿਤਾਂਤਕ ਕਾਵਿ ਰੂਪ ਹੈ, ਜਿਸ ਕਰਕੇ ਇਸ ਦੀ ਪੇਸ਼ਕਾਰੀ ਮੌਖਿਕ, ਸੰਬੋਧਨ ਵਾਲੀ ਹੈ। 'ਚੰਡੀ ਦੀ ਵਾਰ' ਵਿਚਲੀ ਭਾਸ਼ਾ ਜੁਗਤ ਸੰਬੋਧਨ ਵਾਲੀ ਹੈ।'ਚੰਡੀ ਦੀ ਵਾਰ' ਦੋ ਵਿਰੋਧੀ ਸ਼ਕਤੀਆਂ ਦੇ ਟਕਰਾਉ ਦਾ ਵਰਨਣ ਪੇਸ਼ ਕਰਦੀ ਬੀਰ -ਰਸੀ,ਕਾਵਿ -ਰਚਨਾ ਹੈ।ਇਜ ਲਈ ਇਸ ਵਿਚ ਦੁਰਗਾ/ਚੰਡੀ ਨਾਇਕਾ ਦੇ ਰੂਪ ਵਿੱਚ ਪੇਸ਼ ਕੀਤੀ ਗਈ ਹੈ ਜੋ ਈਸ਼ਵਰੀ ਸ਼ਕਤੀ ਦੀ ਧਾਰਨੀ ਹੈ ਅਤੇ ਦੈਂਤ/ਰਾਖਸ਼ਸੀ ਦੇਵਤਿਆਂ ਦਾ ਅਭਿਮਾਨ

ਉਤਾਰਨ ਲਈ ਪੈਦਾ ਸ਼ਕਤੀਆਂ ਦੇ ਧਾਰਨੀ ਹਨ। ਸਮੁੱਚੀ ਰਚਨਾ ਦੋਹਾਂ ਦੇ ਟਕਰਾਵਾਂ ਨੂੰ ਪੇਸ਼ ਕਰਦੀ ਇਕ ਮਾਤਰ ਰਚਨਾ ਹੈ।

'ਚੰਡੀ ਦੀ ਵਾਰ 'ਵਿਚ ਗੁਰੂ ਸਾਹਿਬ ਜੀ ਦੇ ਲੋਕ ਵਾਰਾਂ ਦਾ ਗਾਇਨ ਕਰਨ ਦੀ ਪੱਧਤੀ ਪਉੜੀ ਦੀ ਧਾਰਨਾ ਤੇ ਕੀਤੀ ਹੈ। ਜਿਸ ਦੇ ਗਾਉਣ ਨਾਲ ਬਹਾਦਰਾਂ ਦੀ ਵੀਰਤਾ ਦੇ ਪ੍ਰਸੰਗ ਬੜੇ ਸੁਚੱਜੇ ਢੰਗ ਨਾਲ ਗਾਉਣ ਦੇ ਫਲਸਰੂਪ ਸਰੋਤਿਆਂ ਅੰਦਰ ਜਜ਼ਬਾ ਤੇ ਉਤਸ਼ਾਹ ਪੈਦਾ ਹੋ ਸਕੇ।ਉਹ ਵੀ ਹੌਂਸਲੇ ਬੁਲੰਦ ਇਨਸਾਨ ਬਣਨ ਯੋਗ ਹੋ ਸਕਣ।

'ਚੰਡੀ ਦੀ ਵਾਰ 'ਪਉੜੀਆਂ ਵਿੱਚ ਹੈ ਜੋ ਸਿਰਖੰਡੀ ਛੰਦ ਨਾਲ ਸੰਪੰਨ ਕੀਤੀ ਗਈ ਹੈ। ਸਿਰਖੰਡੀ ਛੰਦ ਦੇ ਤਿੰਨ ਰੂਪ 'ਚੰਡੀ ਦੀ ਵਾਰ 'ਵਿਚੋਂ ਉਪਲਬਧ ਹੁੰਦੇ ਹਨ ਜਦੋਂ ਕਿ 'ਪਉੜੀ' ਵਾਰ ਰੂਪ ਦਾ ਕਾਵਿ -ਛੰਦ ਹੈ।

'ਚੰਡੀ ਦੀ ਵਾਰ ' ਵਿੱਚ ਪ੍ਰਤੀਕ ਜੁਗਤ ਦੀ ਬਹੁ -ਪੱਖੀ ਵਰਤੋਂ ਕੀਤੀ ਗਈ ਹੈ, ਜਿਸ ਕਰਕੇ ਇਹ ਵਿਸ਼ਵ -ਵਿਆਪੀ ਤੋਂ ਤੁਰਦੀ ਸਥਾਨਕ, ਪਰੰਪਰਾਗਤ ਅਧਿਆਤਮਕ, ਇਤਿਹਾਸਕ/ਮਿਥਿਹਾਸਕ ਪੜਾਵਾਂ ਤੋਂ ਗੁਜ਼ਰਦੀ ਵਿਅਕਤੀਗਤ ਪਹੁੰਚ ਤੱਕ ਆਉਂਦੀ ਹੈ।

'ਚੰਡੀ ਦੀ ਵਾਰ' ਵਿੱਚ ਵਿਸ਼ਵ-ਵਿਆਪੀ ਪ੍ਰਤੀਕਾਂ ਵਿੱਚ ਭਗਉਤੀ ਨੂੰ ਸ਼ਕਤੀ, ਸੀਹਣੀ (ਸ਼ੇਰਨੀ, ਫੌਲਾਦੀ) ਖੜਗ, ਤਲਵਾਰ, ਖੰਡਾ, ਕਿਰਪਾਨੀ, ਭਵਾਨੀ ਦੁਰਗਾ, ਦੁਰਗਸਾਹ, ਰਾਵੀ ਕਾਲਿਕਾ, ਚੰਡਿ, ਸਰਬਲੋਹ ਤਲਵਾਰ ਰੂਪਾਂ ਵਿੱਚ ਵਰਤਿਆ ਗਿਆ ਹੈ । ਸ਼ੇਰ ਸ਼ਕਤੀ ਦਾ ਪ੍ਰਤੀਕ ਹੈ, ਤਲਵਾਰ ਵੀ ਸ਼ਕਤੀ ਦੀ ਨਿਸ਼ਾਨੀ ਹੈ।

'ਚੰਡੀ ਦੀ ਵਾਰ' ਪੰਜਾਬੀ ਸਾਹਿਤ ਦੀ ਸਭ ਤੋਂ ਪਹਿਲੀ ਬੀਰ -ਰਸੀ ਵਾਰ ਹੈ,ਜਿਸ ਵਿਚ ਕਾਵਿ ਪਰੰਪਰਾ ਨੂੰ ਹਰ ਪੱਖੋਂ ਨਿਭਾਉਣ ਦਾ ਯਤਨ ਕੀਤਾ ਗਿਆ ਹੈ।ਇਸ ਵਾਰ ਵਿੱਚ ਪਹਿਲੀ ਵਾਰ ਇਕ ਇਸਤਰੀ (ਦੁਰਗਾ) ਨੂੰ ਨਾਇਕਾ ਦਾ ਦਰਜ਼ਾ ਦਿੱਤਾ ਗਿਆ ਹੈ,ਜਿਸ ਦੀ ਕਥਾ ਤ੍ਰੇਤੇ ਯੁੱਗ ਦੀ ਹੈ,ਜੋ ਦੈਂਤਾਂ ਨੂੰ ਪਛਾੜਦੀ ਹੈ।

'ਚੰਡੀ ਦੀ ਵਾਰ' ਗੁਰੂ ਸਾਹਿਬ ਦੀ ਇਕ ਅਦੁੱਤੀ ਕਾਵਿ -ਰਚਨਾ ਹੈ ਜਿਸ ਵਿਚ ਨਾਇਕਾਂ ਅਤੇ ਖਲਨਾਇਕਾਂ ਨੂੰ ਨਿਰਪੱਖ ਰੂਪ ਵਿੱਚ ਚਿਤਰਿਆ ਗਿਆ ਹੈ।ਬੋਲੀ, ਸ਼ੈਲੀ ਅਤੇ ਛੰਦ ਦੇ ਪੱਖੋਂ ਵੀ ਇਹ ਇਕ ਮੱਧ ਕਾਲ ਦੀ ਸ੍ਰੇਸ਼ਟ ਰਚਨਾ ਹੈ। ਸੰਗੀਤ ਅਤੇ ਬੀਰ -ਰਸ ਦੇ ਨਾਲ -ਨਾਲ ਵਾਰ ਦੇ ਰੂਪਾਕਾਰ ਦੇ ਤੱਤਾਂ ਨਾਲ ਮਿੱਥਕ ਸੰਕੇਤਾਂ ਨੂੰ ਧਾਰਮਿਕ, ਰਾਜਨੀਤਕ ਅਤੇ ਇਤਿਹਾਸਕ ਸੰਦਰਭ ਤੋਂ ਸੁਚੇਤ ਹੋ ਕੇ ਚਿਤਰਿਆ ਗਿਆ ਹੈ। ਇਸੇ ਲਈ 'ਚੰਡੀ ਦੀ ਵਾਰ ' ਮੱਧ ਕਾਲ ਦੀ ਸਰਵ ਸ੍ਰੇਸ਼ਟ ਬੀਰ -ਰਸੀ ਕਾਵਿ -ਧਾਰਾ ਦੀ ਕਲਾਸੀਕਲ ਸਾਹਿਤਕ ਰਚਨਾ ਮੰਨੀ ਗਈ ਹੈ।

'ਜ਼ਫਰਨਾਮਾ' ਗੁਰੂ ਜੀ ਦੁਆਰਾ ਫ਼ਾਰਸੀ ਭਾਸ਼ਾ ਵਿਚ ਕਵਿਤਾ ਦੇ ਮਾਧਿਅਮ ਰਾਹੀਂ ਭਾਰਤ ਉੱਪਰ ਸਥਾਪਿਤ ਮੁਗਲ ਸਲਤਨਤ ਦੇ ਤਾਕਤਵਰ ਬਾਦਸ਼ਾਹ ਔਰੰਗਜ਼ੇਬ ਨੂੰ ਲਿਖਿਆ ਗਿਆ ਪੱਤਰ ਹੈ,ਜਿਸ ਵਿਚ ਨੇਕੀ ਦੀ ਬਦੀ ਉੱਤੇ ਜਿੱਤ ਦਾ ਖੁੱਲ੍ਹਾ ਐਲਾਨ ਕਰਦਿਆਂ ਗੁਰੂ ਜੀ ਨੇ ਔਰੰਗਜ਼ੇਬ ਦੀ ਹਾਰ ਦਾ ਖੁਲਾਸਾ ਕੀਤਾ ਹੈ। 'ਜ਼ਫਰਨਾਮਾ' (ਜਿੱਤ ਦੀ ਚਿੱਠੀ) ਕੁਲ 111 ਸ਼ਿਅਰਾਂ ਵਾਲੀ ਕਾਵਿ -ਮਈ ਰਚਨਾ ਹੈ।ਜਿਸ ਦੇ ਆਰੰਭ ਵਿੱਚ ਪਰਮਾਤਮਾ ਪ੍ਰਤੀ ਸ਼ਰਧਾ,ਅਟੱਲ ਵਿਸ਼ਵਾਸ ਅਤੇ ਸਤਿਕਾਰ ਪ੍ਰਗਟ ਕਰਦਿਆਂ ਇਸ ਜਗਤ ਵਿਚ ਪਰਮਾਤਮਾ ਦੀ ਉੱਚਤਾ ਨੂੰ ਸਥਾਪਿਤ ਕੀਤਾ ਹੈ ਜੋ ਆਪਣੇ ਆਪ ਵਿੱਚ ਇੱਕ ਘੁਮੰਡੀ, ਜ਼ਾਲਮ ਬਾਦਸ਼ਾਹ ਨੂੰ ਉਸ ਦੀ ਥਾਂ ਦਿਖਾਉਣ ਅਤੇ ਤੁੱਛਤਾ ਦਾ ਅਹਿਸਾਸ ਕਰਾਉਣਾ ਹੈ।

ਦੂਸਰੇ ਹਿੱਸੇ ਵਿਚ ਚਮਕੌਰ ਸਾਹਿਬ ਦੇ ਯੁੱਧ ਅਤੇ ਚਾਰੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦੀ ਕਥਾ ਬਿਆਨ ਕਰਦਿਆਂ ਗੁਰੂ ਜੀ ਨੇ ਔਰੰਗਜ਼ੇਬ ਨੂੰ ਸਪੱਸ਼ਟ ਸ਼ਬਦਾਂ ਵਿੱਚ ਉਸ ਦੀ ਤੰਗ ਦਿਲੀ, ਫਿਰਕਾਪ੍ਰਸਤੀ (ਧਰਮ -ਅੰਧਤਾ), ਲੋਕਾਂ ਪ੍ਰਤੀ ਦੁਸ਼ਟ ਵਿਵਹਾਰ ਦਾ ਸੱਚ ਬਹੁਤ ਹੀ ਸਾਹਸਮਈ ਢੰਗ ਨਾਲ ਸੁਣਾਇਆ ਹੈ।

ਜਦੋਂ ਅਸੀਂ ਸਭ ਪਾਸਿਓਂ ਦੁਸ਼ਮਣਾਂ ਨਾਲ ਘਿਰੇ ਕਹਿਲੂਰ ਰਿਆਸਤ ਦੇ ਛੋਟੇ ਜਿਹੇ ਉਜੜੇ ਪਿੰਡ ਦੀ ਇਕ ਟੇਕੜੀ ਤੇ ਮੁੱਠੀ ਭਰ ਸਾਥੀਆਂ ਨਾਲ ਵੱਸਣ ਵਾਲੇ ਬਾਦਸ਼ਾਹ -ਦਰਵੇਸ਼ ਦੇ ਜੀਵਨ ਵੱਲ ਝਾਤੀ ਮਾਰਦੇ ਹਾਂ ਤਾਂ ਹੈਰਾਨ ਹੋ ਜਾਈਦਾ ਹੈ ਕਿ ਚਾਰ ਪੁੱਤਰਾਂ ਸਹਿਤ ਪਰਿਵਾਰ ਦੇ ਅਨੇਕਾਂ ਜੀਆਂ ਅਤੇ ਬਹੁਤ ਪਿਆਰੇ ਸੰਗੀਆਂ ਦੀ ਸ਼ਹਾਦਤ ਪਿੱਛੋਂ ਖਾਲੀ ਹੱਥ ਇਕੱਲੇ ਵਿਚਰਦਿਆਂ ਵੀ ਭਾਰਤ ਦੇ ਤਾਕਤਵਰ ਸਮਰਾਟ ਨੂੰ ਵੰਗਾਰ ਕੇ ਕਹਿੰਦੇ ਹਨ,"ਹੁਮਾਰਾ ਕਸੇ ਸਾਯਃਆਯਦ ਬਜ਼ਰ।ਬਰੋ ਦਸਤ ਦਾਰਦ ਨ ਜ਼ਗੇ ਦਲੇਰ " ।ਭਾਵ ਜੋ ਕੋਈ ਹੁਮਾਂ ਦੇ ਪਰਛਾਵੇਂ ਥੱਲੇ ਆ ਗਿਆ,ਉਸ ਨੂੰ ਕਾਂ ਹੱਥ ਨਹੀਂ ਪਾ ਸਕਦਾ।ਉਹ ਅਸੀਮ ਆਤਮ -ਵਿਸ਼ਵਾਸ ਨਾਲ ਹੋਰ ਕਹਿੰਦੇ ਹਨ ਕਿ,"ਕੀ ਹੋਇਆ ਜੇ ਮੇਰੇ ਚਾਰ ਬੱਚੇ ਮਾਰੇ ਗਏ ਅਜੇ ਤਾਂ ਕੁੰਡਲੀਦਾਰ ਭੁਝੰਗੀ (ਖਾਲਸਾ)ਬਾਕੀ ਹੈ।

ਜਿਥੇ ਵਿਸ਼ਵ ਦੀਆਂ ਮਹਾਂਸ਼ਕਤੀਆਂ ਬਿਪਤਾ ਸਮੇਂ ਰਾਸ਼ਟਰੀ ਸਨਮਾਨ ਦੀ ਕੀਮਤ ਤੇ ਵੀ ਪਰਾਏ ਆਸਰਿਆਂ ਲਈ ਤਰਲੇ ਲੈਂਦੀਆਂ ਹਨ, ਉਥੇ ਸਾਹਿਬ ਦਸਮ ਪਾਤਸ਼ਾਹ 'ਇਕ ਬਿਨ ਦੂਸਰ ਸੋ ਨਾ ਚਿਨ੍ਹਾਰ' ਅਤੇ 'ਗੁਰੂ ਨਹੀਂ ਇਕੱਲਾ ਗੁਰੂ ਨਾਲ ਅੱਲਾਹ 'ਦੇ ਦ੍ਰਿੜ੍ਹ ਵਿਸ਼ਵਾਸ ਨਾਲ ਇਕੋ ਮਾਲਿਕ ਦੇ ਆਸਰੇ ਰਹਿਣ ਦੀ ਪ੍ਰੇਰਨਾ ਦਿੰਦਿਆਂ ਲਿਖਦੇ ਹਨ,"ਕਮਾਲਿ ਕਰਾਮਾਤ ਕਾਇਮ ਕਰੀਮ। ਰਜ਼ਾ ਬਖ਼ਸ਼ੋ ਰਾਜਿਕ ਰਿਹਾਕੁਨ ਰਹੀਮ।" ਪਰਾਈਆਂ ਸ਼ਕਤੀਆਂ ਆਸਰੇ ਸੂਰਬੀਰਤਾ ਦੇ ਵਿਸਤਾਰ ਵਿਚ ਉਨ੍ਹਾਂ ਦਾ ਰਤਾ ਭਰ ਵੀ

ਵਿਸ਼ਵਾਸ ਨਹੀਂ ਸੀ।

ਉਹ ਸੂਰਬੀਰਤਾ ਦੇ ਜਾਚਕ ਨਹੀਂ ਸੂਰਬੀਰਤਾ ਦੇ ਅਜਿਹੇ ਵਾਸਤਵਿਕ ਸੋਮੇ ਸਨ, ਜਿਨ੍ਹਾਂ ਦੇ ਸੀਰਖੋਰ ਪੁੱਤਰਾਂ ਨੂੰ ਵੀ ਦੁਨੀਆਂ ਦਾ ਕੋਈ ਭੈਅ ਅਤੇ ਲਾਲਚ ਸਿੱਖੀ ਸਿਦਕ ਤੋਂ ਥੋੜ੍ਹਾ ਜਿਨ੍ਹਾਂ ਦੂਰ ਨਹੀਂ ਸੀ ਕਰ ਸਕਿਆ।

ਮਨੁੱਖ ਦਾ ਇਹ ਅਹੰਕਾਰ ਹੈ ਕਿ ਉਹ ਆਪਣੀ ਭਾਸ਼ਾ ਨੂੰ ਸਰਵੋਤਮ ਹੀ ਨਹੀਂ ਸਮਝਦਾ, ਸਗੋਂ ਦੂਜੀਆਂ ਭਾਸ਼ਾਵਾਂ ਨੂੰ ਤੁੱਛ ਸਮਝਣ ਦੇ ਵਿਨਾਸ਼ਕਾਰੀ ਵਿਚਾਰਾਂ ਤੋਂ ਵੀ ਨਿਰਲੇਪ ਨਹੀਂ ਰਹਿ ਸਕਦਾ।ਸਾਰੇ ਗੁਰੂ ਸਾਹਿਬਾਨ ਦਾ ਇਹ ਵਿਚਾਰ ਰਿਹਾ ਹੈ ਕਿ ਭਾਸ਼ਾ ਮਨੁੱਖ ਨਾਲ ਜੋੜਨ ਵਾਸਤੇ ਹੈ ਨਾ ਕਿ ਤੋੜਨ ਵਾਸਤੇ। ਕਿਸੇ ਵੀ ਭਾਸ਼ਾ ਵਿਚ ਕੀਤੀ ਚੰਗੀ ਗੱਲ ਸਲਾਹੁਣਯੋਗ ਹੈ ਅਤੇ ਮੰਦੇ ਬੋਲ ਹਰ ਭਾਸ਼ਾ ਵਿਚ ਹੀ ਮੰਦੇ ਹਨ। ਕਿਸੇ ਖ਼ਾਸ ਭਾਸ਼ਾ ਦੀ ਪਵਿੱਤਰਤਾ ਨੂੰ ਉਹ ਪੂਰੀ ਤਰ੍ਹਾਂ ਅਪ੍ਰਵਾਨ ਕਰਦੇ ਸਨ। ਗੁਰੂ ਨਾਨਕ ਦੇਵ ਜੀ ਜਿਥੇ ਵੀ ਜਾਂਦੇ ਉਥੋਂ ਦੇ ਲੋਕਾਂ ਦੀ ਭਾਸ਼ਾ ਵਿਚ ਗੱਲ ਕਰਨ ਨੂੰ ਪ੍ਰਾਥਮਿਕਤਾ ਦਿੰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੱਖ ਵੱਖ ਭਾਸ਼ਾਵਾਂ ਨੂੰ ਸਥਾਨ ਦੇ ਕੇ ਗੁਰੂ ਸਾਹਿਬ ਨੇ ਆਪਣੇ ਵਿਸ਼ਾਲ ਹਿਰਦੇ ਦਾ ਪਰਿਚੈ ਦਿੱਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਜਦੋਂ ਪੱਤਰ ਲਿਖਿਆ ਤਾਂ ਦੂਜੀ ਧਿਰ ਦੀ ਭਾਸ਼ਾ ਵਿਚ ਗੱਲਬਾਤ ਕਰਨ ਨੂੰ ਪਹਿਲ ਦਿੱਤੀ। ਗੁਰੂ ਜੀ ਜ਼ਫਰਨਾਮੇ ਵਿਚ ਸਿੱਖ ਗ੍ਰੰਥਾਂ ਦੀ ਨਹੀਂ ਸਗੋਂ ਫਿਰਦੌਸੀ ਦੀ ਮਿਸਾਲ ਦੇ ਕੇ ਇਸਲਾਮਿਕ ਸ਼ਬਦਾਵਲੀ ਵਿੱਚ ਗੱਲ ਕਰਦੇ ਹਨ। ਉਨ੍ਹਾਂ ਨੇ ਦਸਮ ਗ੍ਰੰਥ ਦੀ ਪ੍ਰਥਮ ਬਾਣੀ 'ਜਾਪੁ' ਵਿਚ ਇਸਲਾਮਿਕ ਸ਼ਬਦਾਵਲੀ ਅਤੇ ਭਾਰਤੀ ਸ਼ਬਦਾਵਲੀ ਨੂੰ ਇਸ ਤਰੀਕੇ ਨਾਲ ਮਿਲਾਇਆ ਹੈ, ਜਿਵੇਂ ਕਿ ਦੋ ਭਾਸ਼ਾਵਾਂ ਨਹੀਂ,ਦੋ ਧਰਮਾਂ ਦੇ ਸਮੂਹ ਲੋਕਾਂ ਦਾ ਆਤਮਿਕ ਮਿਲਨ ਹੋ ਰਿਹਾ ਹੋਵੇ।

ਕਠਿਨ ਹਾਲਾਤ ਵਿੱਚ ਜਦੋਂ ਕਦੇ ਕੌਮ ਸਾਹਮਣੇ ਇਹ ਸਮੱਸਿਆ ਆ ਜਾਵੇ ਕਿ ਵਿਰੋਧੀ ਧਿਰ ਨਾਲ਼ ਗੱਲਬਾਤ ਕੀਤੀ ਜਾ ਸਕਦੀ ਹੈ ਜਾਂ ਨਹੀਂ ਤਾਂ ਗੁਰੂ ਜੀ ਦੀ ਰਚਨਾ ਜ਼ਫ਼ਰਨਾਮਾ ਚਾਨਣ ਮੁਨਾਰੇ ਦਾ ਕੰਮ ਕਰਦੀ ਹੈ। ਗਿਆਨੀ ਗਿਆਨ ਸਿੰਘ ਕਹਿੰਦੇ ਹਨ ਕਿ ਇਕ ਦਿਨ ਭਾਈ ਮਾਨ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਹਾ ਕਿ ਜੇਕਰ ਔਰੰਗਜ਼ੇਬ ਦਾ ਬੱਧ ਕਰ ਦਿੱਤਾ ਜਾਵੇ ਤਾਂ ਤੁਰਕ ਸਾਮਰਾਜ ਦਾ ਆਪ ਹੀ ਵਿਨਾਸ਼ ਹੋ ਜਾਵੇਗਾ ਤਾਂ ਗੁਰੂ ਜੀ ਨੇ ਜਵਾਬ ਵਿੱਚ ਕਿਹਾ ਕਿ ਔਰੰਗੇ ਨੂੰ ਯੁੱਧ ਵਿਚ ਮਾਰਨਾ ਸੀ,ਪਰ ਉਸ ਦੇ ਦੱਖਣ ਵਿਚ ਦੂਰ ਚਲੇ ਜਾਣ ਕਰਕੇ ਨਹੀਂ ਮਾਰ ਸਕੇ।ਹੁਣ ਅਸੀਂ ਉਸਨੂੰ ਬਚਨ ਨਾਲ ਮਾਰਾਂਗੇ।ਇਸ ਤੋਂ ਗੁਰੂ ਜੀ ਦਾ ਭਾਵ ਇਹੋ ਹੋਵੇਗਾ ਕਿ ਜਿੱਥੇ ਸ਼ਸਤਰ ਕਾਰਗਰ ਨਹੀਂ ਜਾਂ ਜੋ ਕੰਮ ਹਥਿਆਰਾਂ ਨਾਲ ਸੰਭਵ ਨਹੀਂ,ਉਹ ਬਚਨ ਜਾਂ ਸ਼ਬਦ ਜਾਂ ਸੰਵਾਦ ਰਾਹੀਂ ਹੋ ਸਕਦਾ ਹੈ।

ਹਰ ਸਮੱਸਿਆ ਦਾ ਅੰਤਿਮ ਹੱਲ ਗੱਲਬਾਤ ਹੀ ਹੈ ਅਤੇ ਗੱਲਬਾਤ ਵੱਡੀ ਤੋਂ ਵੱਡੀ ਦੁਸ਼ਮਣੀ ਰੱਖਣ ਵਾਲੇ ਨਾਲ ਵੀ ਕੀਤੀ ਜਾ ਸਕਦੀ ਹੈ। ਸੰਵਾਦ ਵੀ ਜੇਕਰ ਸਿੱਧਾ ਬਿਨਾ ਵਿਚੋਲਗੀ ਹੋਵੇ ਤਾਂ ਨਤੀਜੇ ਬਹੁਤ ਚੰਗੇ ਹੋ ਸਕਦੇ ਹਨ,ਇਸ ਪਾਸੇ ਗੁਰੂ ਜੀ ਸੰਕੇਤ ਕਰਦੇ ਆਖਦੇ ਹਨ,"ਹੇ ਔਰੰਗਜ਼ੇਬ!ਜੇ ਤੂੰ ਮੇਰੇ ਸਾਮ੍ਹਣੇ ਹੁੰਦਾ ਤਾਂ ਸਾਰੀ ਗੱਲ ਪੂਰੀ ਤਰ੍ਹਾਂ ਸੱਚੇ ਹਿਰਦੈ ਨਾਲ ਸਪਸ਼ਟ ਹੋ ਜਾਂਦੀ।"

ਸੱਤਾ ਦੇ ਨਸ਼ੇ ਵਿਚ ਬਦਮਸਤ ਬਾਦਸ਼ਾਹ ਨੂੰ ਧਰਮ ਅਤੇ ਸੱਚ ਦੇ ਸਦੀਵੀ ਤੇ ਸਹੀ ਰੂਪ ਬਾਰੇ ਦੱਸਿਆ ਹੈ। ਔਰੰਗਜ਼ੇਬ ਦੁਆਰਾ ਧਰਮ ਦੇ ਨਾਂ ਤੇ ਜੋ ਅਧਰਮ ਕਮਾਇਆ ਗਿਆ ਹੈ, ਉਸ ਦਾ ਬਿਆਨ ਜਿਸ ਦਲੇਰੀ ਅਤੇ ਸਪੱਸ਼ਟਤਾ ਨਾਲ ਇਸ ਮਹਾਨ ਕੌਮੀ ਨਾਇਕ ਅਤੇ ਪ੍ਰਤਿਭਾਸੀਲ ਸ਼ਾਇਰ ਵਲੋਂ ਇਸ ਜਿੱਤ ਦੀ ਚਿੱਠੀ ਵਿੱਚ ਪ੍ਰਗਟ ਕੀਤਾ ਹੈ, ਉਹ ਆਪਣੇ ਆਪ ਵਿੱਚ ਇਸ ਵਿਲੱਖਣ ਸ਼ਖ਼ਸੀਅਤ ਦੀ ਉੱਚਤਾ, ਹਿੰਮਤ,ਵਿਦਵਤਾ ਅਤੇ ਕਲਾਤਮਕਤਾ ਦਾ ਉਲੇਖ ਹੈ।

"ਕਿਹ ਅਜਬ ਅਸਤ ਅਜਬ ਅਸਤ ਫ਼ਤਵਾ ਸੁਮਾ।

ਬਜੁਜ਼ ਹਾਸਤੀ ਸੁਖਨ ਗਫ਼ਤਨ ਜਿਯਾਂ।"(ਸ਼ਿਅਰ-੬੮)

(ਇਹ ਹੈਰਾਨੀ ਦੀ ਗੱਲ ਹੈ ਕਿ ਇਕ ਪਾਸੇ ਤਾਂ ਤੂੰ ਮੰਨਦਾ ਹੈਂ ਕਿ ਸੱਚਾਈ ਤੋਂ ਬਿਨਾਂ ਕੋਈ ਵੀ ਹੋਰ ਗੱਲ ਕਰਨ ਵਿਚ ਹਾਨੀ ਹੀ ਹਾਨੀ ਹੈ ਤਾਂ ਦੂਜੇ ਪਾਸੇ ਝੂਠੇ ਫਤਵੇ ਤੇ ਇਕ ਪਾਸੜ ਸ਼ਰ੍ਹਈ ਹੁਕਮਾਂ ਨਾਲ ਇਨਸਾਫ਼ ਦਾ ਘਾਣ ਕਰ ਰਿਹਾ ਹੈ। ਤੂੰ ਕਿੱਥੇ ਖੜ੍ਹਾ ਹੈਂ?

ਔਰੰਗਜ਼ੇਬ ਦੇ ਧਾਰਮਿਕ ਪਾਖੰਡ ਅਤੇ ਮੱਕਾਰ ਮਾਨਵੀ ਚਿਹਰੇ ਨੂੰ ਇਸ ਤੋਂ ਵੱਧ ਕਲਾਮਈ ਢੰਗ ਨਾਲ ਨਹੀਂ ਉਭਾਰਿਆ ਜਾ ਸਕਦਾ।

ਨ ਈਮਾਂ ਪ੍ਰਸੱਤੀ,ਨ ਔਜਾਈ ਦੀਂ।

ਨ ਸਾਹਿਬ ਸ਼ਨਾਸੀ, ਮੁਹੰਮਦ ਯਕੀਂ।(ਸ਼ਿਅਰ-੪੬)

(ਨਾ ਤੇਰੇ ਪੱਲੇ ਈਮਾਨ ਹੈ ਤੇ ਨਾ ਹੀ ਧਰਮ ਦਾ ਰਾਹ।ਨਾ ਤੂੰ ਰੱਬ ਨੂੰ ਪਛਾਣਦਾ ਹੈਂ ਤੇ ਨਾ ਹੀ ਤੈਨੂੰ ਹਜ਼ਰਤ ਮੁਹੰਮਦ ਤੇ ਭਰੋਸਾ ਹੈ।

ਅਤੇ

ਕਿ ਈਂ ਮਰਦ ਰਾ ਜ਼ੱਰਹ ਏਤਬਾਰ ਨੇਸਤ

ਚਿਹ ਕਸਮਿ ਕੁਰਆਂ ਮਸਤ ਯਜ਼ਦਾਂ ਯਕੇਸਤ।(ਸ਼ਿਅਰ ੪੮)

(ਜਿਸ ਮਨੁੱਖ ਨੂੰ ਕੁਰਾਨ ਦੀ ਕਸਮ ਦੀ ਪ੍ਰਵਾਹ ਨਹੀਂ ਤੇ ਜਿਹੜਾ ਪ੍ਰਮਾਤਮਾ ਦੀ ਏਕਤਾ ਤੇ ਭਰੋਸਾ ਨਹੀਂ ਰੱਖਦਾ, ਉਸ ਉਤੇ ਰੀਣ ਵੀ ਭਰੋਸਾ ਨਹੀਂ ਕੀਤਾ ਜਾ ਸਕਦਾ।

'ਜ਼ਫ਼ਰਨਾਮਾ' ਦਾ ਹਰ ਸ਼ਬਦ ਚੜ੍ਹਦੀਕਲਾ ਦਾ ਸੂਚਕ ਹੈ।

ਗੁਰੂ ਜੀ ਦਾ ਇਹ ਅਟੱਲ ਵਿਸ਼ਵਾਸ ਹੈ ਕਿ ਸੱਚ ਦੇ ਰਾਹੀ ਨੂੰ ਕੋਈ ਦੁਨਿਆਵੀ ਤਾਕਤ ਮਾਤ ਨਹੀਂ ਦੇ ਸਕਦੀ:

ਹਰ ਆਂ ਕਸ ਕਿਜ਼ੂ ਰਾਸਤਬਾਜੀ ਕੁਨੱਦ।

ਰਹੀਮੇ ਬਰੋ ਰਹਿਮ ਸਾਜੀ ਕੁਨੱਦ।(ਸ਼ਿਅਰ -੧੦੧)

(ਜਿਹੜਾ ਮਨੁੱਖ ਸੱਚ ਦੇ ਰਾਹ ਉੱਤੇ ਤੁਰਦਾ ਹੈ,ਕਿਰਪਾਲੂ ਪ੍ਰਮਾਤਮਾ ਉਸ ਤੇ ਬਖਸ਼ਿਸ਼ ਕਰਦਾ ਹੈ।

ਗੁਰੂ ਜੀ ਔਰੰਗਜ਼ੇਬ ਨੂੰ ਅਜਿਹੀ ਫਿਟਕਾਰ ਪਾਉਂਦੇ ਹਨ ਜੋ ਇਕ ਜੇਤੂ ਹੀ ਹਾਰੇ ਹੋਏ ਨੂੰ ਪਾ ਸਕਦਾ ਹੈ:

"ਨ ਦਾਨਮ ਕਿਹ ਈਂ ਮਰਦਿ ਪੈਮਾਂ -ਸਿਕਨ ਕਿ ਦੌਲਤ ਪ੍ਰਸਤ ਅਸਤੋ ਈਮਾ -ਫਿਗਨ।" (ਸ਼ਿਅਰ -੪੫)

(ਮੈਨੂੰ ਨਹੀਂ ਸੀ ਪਤਾ ਕਿ ਬਾਦਸ਼ਾਹ ਬਚਨ -- ਤੋੜ,ਮਾਇਆ -ਪੁਜਾਰੀ ਤੇ ਬੇਈਮਾਨ ਹੈ)

ਇਕ ਤਾਕਤਵਰ ਬਾਦਸ਼ਾਹ ਨੂੰ ਧਰਮ -ਯੋਧੇ ਦੀ ਇਸ ਤੋਂ ਵੱਡੀ ਤੇ ਜੇਤੂ ਵੰਗਾਰ ਹੋਰ ਕੀ ਹੋ ਸਕਦੀ ਹੈ।

ਤੂ ਮਸਨਦ ਨਸੀਂ ਸਰਵਰਿ ਕਾਇਨਾਤ।

ਕਿਹ ਅਜਬਸੱਤ ਇਨਸਾਫ ਈਂ ਹਮ ਸਿਫਾਤ।(ਸ਼ਿਅਰ - ੬੬)

(ਤੂੰ ਗੱਦੀ ਤੇ ਬੈਠਾ ਬਾਦਸ਼ਾਹ ਹੈਂ ਪਰ ਇਹਨਾਂ ਸਾਰੀਆਂ ਸਿਫ਼ਤਾਂ ਦੇ ਹੁੰਦਿਆਂ ਤੇਰਾ ਇਹ ਨਿਆਂ? ਤੌਬਾ ਹੈਰਾਨੀ ਦੀ ਗੱਲ ਹੈ।)

ਇਸ ਤੋਂ ਵੀ ਵੱਧ ਗੁਰੂ ਜੀ ਉਸ ਨੂੰ ਮੁਕੰਮਲ ਹਾਰੇ ਹੋਏ ਰਾਜੇ ਦੇ ਰੂਪ ਵਿੱਚ ਫਿਟਕਾਰ ਪਾਉਂਦੇ ਹਨ;

"ਕੀ ਅਜਬਸੱਤ ਇਨਸਾਫੋ ਦੀ ਪਰਵਰੀ।

ਕਿ ਹੈਫ਼ ਅਸਤ ਸਦ ਹੈਫ਼ ਈਂ ਸਰਵਰੀ।" (ਸ਼ਿਅਰ -੬੭)

(ਤੇਰੀ ਬਾਦਸ਼ਾਹਤ ਉਤੇ ਅਫਸੋਸ ਹੈ।ਤੇਰੇ ਇਨਸਾਫ਼ ਤੇ ਦੀਨਾਦਾਰੀ ਜਾਂ ਧਰਮ -ਪ੍ਰਸਤੀ ਉੱਤੇ ਹੈਰਾਨੀ ਹੈ।)

ਘੋਰ ਸੰਕਟ ਦੇ ਸਮੇਂ ਸਾਥ ਛੱਡ ਜਾਣ ਵਾਲੇ ਆਪਣੇ ਨਜ਼ਦੀਕੀ ਸਿੱਘਾਂ ਵਲੋਂ ਪਸ਼ਚਾਤਾਪ ਕਰਨ ਤੋਂ ਬਾਅਦ ਬੇਦਾਵਾ ਪਾੜਨਾ ਅਤੇ ਬਾਦ ਵਿੱਚ ਦਸ -ਦਸ ਹਜ਼ਾਰੀ ਸਿੰਘਾਂ ਦਾ ਖਿਤਾਬ ਬਖਸ਼ਣਾ ਇਕ ਅਨੋਖੀ ਮਿਸਾਲ ਹੈ ਸਿੱਖ ਇਤਿਹਾਸ ਵਿੱਚ।

ਇਲਾਹੀ ਤੇ ਅਗੰਮੀ ਨੂਰ ਦੇ ਮਾਲਕ ਗੁਰੂ ਸਾਹਿਬ ਆਦਰਸ਼ਕ ਪਤੀ ਤੇ ਪਿਤਾ ਦੇ ਰੂਪ ਵਿਚ ਵਿਚਰੇ। ਗੁਰੂ ਸਾਹਿਬ ਦੇ ਸਾਹਿਬਜ਼ਾਦਿਆਂ ਦਾ ਨਿਡਰਤਾ ਤੇ ਦਲੇਰੀ ਨਾਲ ਵਿਰੋਧੀਆਂ ਨਾਲ ਮੁਕਾਬਲਾ ਕਰਨਾ,ਸਿੱਖੀ ਵਿੱਚ ਪ੍ਰਪੱਕ ਰਹਿਣਾ ਤੇ ਸ਼ਹੀਦ ਹੋ ਜਾਣਾ, ਗੁਰੂ ਸਾਹਿਬ ਵਲੋਂ ਭਾਣੇ ਵਿੱਚ 'ਅਕਾਲ ਵਾਹ' ਉਚਾਰਨੀ, ਸਾਰਾ ਪਰਿਵਾਰ ਹੀ ਪੰਥ ਲਈ ਕੁਰਬਾਨ ਕਰ ਦੇਣਾ, ਉਹਨਾਂ ਦੀ ਵਿਲੱਖਣ ਸ਼ਖ਼ਸੀਅਤ ਭੈ -ਰਹਿਤ ਅਤੇ ਸਰਬੰਸ ਦਾਨੀ ਹੋਣ ਦਾ ਸਬੂਤ ਦਿੰਦੀ ਹੈ।

ਅੱਜ ਤੱਕ ਦੇ ਇਤਿਹਾਸ ਵਿਚ ਕਿਤੇ ਵੀ ਐਸੀ ਮਿਸਾਲ ਨਹੀਂ ਮਿਲਦੀ ਜਿਥੇ ਕਿਸੇ ਗੁਰੂ ਨੇ ਮਾਨਵਤਾ ਦੇ ਕਲਿਆਣ ਲਈ ਜ਼ੁਲਮ, ਅਨਿਆਂ ਦੇ ਖਿਲਾਫ ਧਰਮ ਯੁੱਧ ਕਰਦਿਆਂ ਆਪਣਾ ਸਾਰਾ ਸਰਬੰਸ ਹੀ ਵਾਰ ਦਿੱਤਾ ਹੋਵੇ।

ਉਹਨਾਂ ਦਾ ਨਿਸ਼ਾਨਾ ਧਰਤੀ ਦੇ ਕਿਸੇ ਟੁਕੜੇ ਤੇ ਰਾਜ ਕਰਨਾ ਜਾਂ ਦੁਨਿਆਵੀ ਧਨ ਦੌਲਤ ਇਕੱਠੀ ਕਰਨਾ ਨਹੀਂ ਸੀ ਸਗੋਂ ਮਾਨਵ ਏਕਤਾ ਲਈ ਊਚ -ਨੀਚ,ਜਾਤ -ਪਾਤ ਦੇ ਵਿਤਕਰੇ ਮਿਟਾ ਕੇ ਨਿਪੱਤਿਆਂ ਨੂੰ ਪੱਤ ਬਖਸ਼ਣਾ, ਨਿਆਸਰਿਆਂ ਨੂੰ ਆਸਰਾ ਦੇਣਾ ਅਤੇ ਜ਼ੁਲਮ ਬੇਇਨਸਾਫ਼ੀ ਦੇ ਖਿਲਾਫ਼ ਲੜਨ ਦੀ ਜਾਚ ਸਿਖਾਉਣਾ ਸੀ। ਉਹਨਾਂ ਨੇ ਜੀਵਨ ਦੇ ਘੋਰ ਸੰਕਟ ਵਾਲੇ ਪਲਾਂ ਵਿਚ ਵੀ ਪ੍ਰਮਾਤਮਾ ਦਾ ਭਾਣਾ ਮੰਨਿਆ।ਇਹ ਅਵਸਥਾ ਅਧਿਆਤਮਕ ਰੰਗ ਵਿਚ ਰੰਗੇ ਹੋਏ ਸਾਧਕ ਦੀ ਹੀ ਹੋ ਸਕਦੀ ਹੈ। ਇਹਨਾਂ ਦੇ ਜੀਵਨ ਦੇ ਕੁਝ ਪਹਿਲੂ ਜਿਥੇ ਦਿਲ ਹਿਲਾ ਦੇਣ ਵਾਲੇ ਹਨ,ਉਥੇ ਕਲਗੀਧਰ ਪਿਤਾ ਦਾ ਚੜ੍ਹਦੀਕਲਾ ਵਿੱਚ ਰਹਿਣਾ ਇਕ ਵਿਲੱਖਣ ਮਿਸਾਲ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸੰਖੇਪ ਜੀਵਨ ਕਾਲ ਵਿੱਚ ਅਜਿਹੀਆਂ ਇਤਿਹਾਸਕ ਪਿਰਤਾਂ ਪਾਈਆਂ ਜੋ ਸੰਸਾਰ ਵਿੱਚ ਅਚੰਭਾ ਹਨ। ਉਹਨਾਂ ਹਰ ਕੰਮ ਇਕ ਨਵੇਂ ਅੰਦਾਜ਼ ਵਿੱਚ ਕੀਤਾ ਜਿਵੇਂ ਯੁੱਧ ਦੌਰਾਨ ਗੁਰੂ ਜੀ ਦੇ ਤੀਰਾਂ ਨਾਲ ਸੋਨਾ ਮੜ੍ਹਿਆ ਹੁੰਦਾ ਸੀ,ਜਿਸ ਪਿਛੇ ਵੀ ਮਕਸਦ ਹੁੰਦਾ ਸੀ ਤਾਂ ਜੋ ਜੇ ਵੈਰੀ ਦੀ ਮੌਤ ਹੋ ਜਾਏ ਤਾਂ ਉਸ ਤੀਰ ਨਾਲ ਲੱਗੇ ਸੋਨੇ ਦੀ ਕੀਮਤ ਨਾਲ ਉਸਦਾ ਅੰਤਿਮ ਕਿਰਿਆ ਕਰਮ ਹੋ ਸਕੇ।

ਖਾਲਸਾ ਪੰਥ ਸਾਜਣ ਵਾਲੀ ਇਸ ਸ਼ਖ਼ਸੀਅਤ ਨੇ ਇਕ ਆਮ ਜਨ ਨੂੰ ਸੰਤ ਸਿਪਾਹੀ ਬਣਾ ਕੇ ਦੁਨੀਆ ਵਿਚ ਨਵੇਂ ਮਨੁੱਖ ਦੀ ਘਾੜਤ ਘੜੀ, ਜਿਸਦੇ ਇਕ ਹੱਥ ਵਿੱਚ ਅਕਾਲਪੁਰਖ ਨੂੰ ਮਿਲਣ ਦਾ ਰਹੱਸ ਸੀ ਅਤੇ ਦੂਜੇ ਹੱਥ ਵਿੱਚ ਜ਼ੁਲਮ ਨੂੰ ਕੰਬਾ ਦੇਣ ਵਾਲੀ ਬਿਜਲੀ ਧਾਰ।

ਮਹਾਨ ਨਾਇਕ ਗੁਰੂ ਗੋਬਿੰਦ ਸਿੰਘ ਜੀ ਜਿਥੇ ਸੰਤ ਰੂਪ ਸਨ ਉਥੇ ਸਿਪਾਹੀ ਵੀ ਸਨ।

ਤਾਊਸ ਵਜਾਉਣ ਵਾਲੇ ਜਦੋਂ ਸ਼ਸਤਰ ਦੇ ਧਾਰਨੀ ਹੁੰਦੇ ਸਨ ਤਾਂ ਮੈਦਾਨ -ਏ-ਜੰਗ ਵਿੱਚ ਵੈਰੀਆਂ ਨੂੰ ਭਾਜੜਾਂ ਪੈ ਜਾਂਦੀਆਂ ਸਨ। ਗੁਰੂ ਸਾਹਿਬ ਤਲਵਾਰ ਦੇ ਧਨੀ ਹੋਣ ਦੇ ਨਾਲ -ਨਾਲ ਤੀਰ ਅੰਦਾਜ਼ ਵੀ ਸਨ।

ਮੁੱਖ ਤੇ ਹਰੀ ਦਾ ਨਾਮ ਤੇ ਚਿੱਤ ਵਿੱਚ ਯੁੱਧ ਦਾ ਸੰਕਲਪ ਗੁਰੂ

ਸਾਹਿਬ ਦੀ ਭਗਤੀ ਤੇ ਸ਼ਕਤੀ ਦੇ ਸੁਮੇਲ ਨੂੰ ਦਰਸਾਉਂਦਾ ਹੈ। ਖਾਲਸਾ ਪੰਥ ਦੀ ਸਾਜਨਾ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖ ਜਗਤ ਨੂੰ ਦਿੱਤੀ ਗਈ ਅਦੁੱਤੀ ਦੇਣ ਹੈ।

ਭਾਵੇਂ ਸੰਸਾਰ ਦੇ ਕਿਸੇ ਵੀ ਪੈਗ਼ੰਬਰ ਜਾਂ ਅਵਤਾਰ ਨੂੰ ਇਕ ਦੂਜੇ ਤੋਂ ਵੱਧ ਘੱਟ ਨਹੀਂ ਆਂਕਿਆ ਜਾ ਸਕਦਾ, ਕਿਉਂਕਿ ਹਰ ਮਹਾਨ ਸ਼ਖ਼ਸੀਅਤ ਆਪਣੇ ਵਕਤ ਵਿਚ ਅਗੰਮੀ ਅਤੇ ਅਦੁੱਤੀ ਹੁੰਦੀ ਹੈ, ਫੇਰ ਵੀ ਇਹ ਗੱਲ ਨਿਸ਼ਚੇ ਨਾਲ ਕਹੀ ਜਾ ਸਕਦੀ ਹੈ ਕਿ ਧਰਮ ਦੇ ਮਨੁੱਖਵਾਦੀ ਆਦਰਸ਼ਾਂ ਵਾਸਤੇ ਇਤਨੀਆਂ ਕੁਰਬਾਨੀਆਂ ਕਿਸੇ ਹੋਰ ਮਹਾਨ ਪੁਰਸ਼ ਦੇ ਹਿੱਸੇ ਨਹੀਂ ਆਈਆਂ, ਜਿੰਨੀਆਂ ਦਸਮ ਗੁਰੂ ਸਾਹਿਬ ਜੀ ਦੇ ਹਿੱਸੇ ਆਈਆਂ।ਭਾਈ ਕਨ੍ਹਈਆ ਨੂੰ ਬਿਨਾਂ ਕਿਸੇ ਭੇਦ ਭਾਵ ਸਭ ਦੀ ਸੇਵਾ ਕਰਨ ਦਾ ਸੰਦੇਸ਼ ਦੇ ਕੇ ਯੁੱਧ ਭੂਮੀ ਵਿੱਚ ਸੰਘਰਸ਼ ਕਰਦਿਆਂ ਨਿਰਵੈਰ ਰਹਿਣ ਦੇ ਜੋ ਪੂਰਨੇ ਉਨ੍ਹਾਂ ਪਾਏ ਹਨ,ਉਹ ਇਕ ਵਿਲੱਖਣ ਕਿਸਮ ਦੀ ਲਾਸਾਨੀ 'ਵਰਿਆਮਤਾ' ਦਾ ਪ੍ਰਗਟਾਵਾ ਹੈ, ਜਿਸ ਤਕ ਹੋਰ ਕੋਈ ਵਰਿਆਮ ਨਾ ਪੁਜਿਆ ਹੈ ਅਤੇ ਨਾ ਹੀ ਪੁਜੇਗਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਜੈਸੇ ਸੂਰਬੀਰ ਕੇਵਲ ਆਪ ਹੀ ਸਨ ਅਤੇ ਉਨ੍ਹਾਂ ਜਿਹਾ ਹੋਰ ਕੋਈ ਨਹੀਂ ਹੋਇਆ।


ਸਰੋਤ/ਹਵਾਲੇ ਸਾਭਾਰ ਧੰਨਵਾਦ ਸਹਿਤ:

1 ਮਾਨਵੀ ਉਥਾਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਯੋਗਦਾਨ: ਡਾ ਹਰਭਜਨ ਸਿੰਘ ।

2 ਗੁਰੂ ਗੋਬਿੰਦ ਸਿੰਘ : ਸਿਪਾਹੀ ਅਤੇ ਸਿਧਾਂਤਕਾਰ: ਰਮਿੰਦਰਜੀਤ ਕੌਰ ।

3 ਚੰਡੀ ਦੀ ਵਾਰ ਦਾ 'ਸੁਹਜ ਵਿਧਾਨ' : ਡਾ ਹਰਬੰਸ ਸਿੰਘ

4 ਜਫਰਨਾਮਾ:ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖਸੀਅਤ ਦੀ ਇਕ ਝਲਕ : ਡਾ ਗੁਰਦੀਪ ਸਿੰਘ ।

5 ਸ੍ਰੀ ਗੁਰੂ ਪੰਥ ਪ੍ਰਕਾਸ਼ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਸਮੁੱਚੀ ਸ਼ਖਸੀਅਤ : ਡਾ ਅਮਨਜੋਤ ਕੌਰ

6 ਡਾ ਸਰਬਜਿੰਦਰ ਸਿੰਘ

(ਵਿੱਚੋਂ ਨਾਨਕ ਪ੍ਰਕਾਸ਼ ਪੱਤ੍ਰਿਕਾ ਦਸੰਬਰ 2007 ਸ੍ਰੀ ਗੁਰੂ ਗੋਬਿੰਦ ਸਿੰਘ ਵਿਸੇਸ਼ ਅੰਕ) ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ,ਪਟਿਆਲਾ।



ਸੰਪਰਕ- 98150-84646


---

ਮਿੰਨੀ ਕਹਾਣੀ



# ਉਹ ਸੋਚਦੀ


-ਹਰਪ੍ਰੀਤ ਪੱਤੋ


ਪ੍ਰਤਾਪੀ ਸੋਚਦੀ ਕਿ ਉਸ ਨੂੰ ਨਾ ਹਾੜ ਨਾ ਸਿਆਲ਼ ਕਦੇ ਲੀੜਾ ਨਹੀਂ ਜੁੜਿਆ। ਸਗੋਂ ਲੋਕਾਂ ਦੇ ਲਾਹੇ ਪਲਾਹੇ ਪਾ ਸਿਆਲ ਕੱਟ ਲੈਂਦੀ। ਸਾਰਾ ਸਾਲ ਧੰਧ ਪਿਟਦੀ ਦਾ ਲੰਘ ਜਾਂਦਾ। ਨਾ ਕਦੇ ਚੰਗਾ ਪਾਇਆ ਹੰਢਾਇਆ ਸਾਰੀ ਉਮਰ ਨਾ ਚੰਗਾ ਖਾਦਾ। ਲੱਗਦਾ ਸੀ, ਐਤਕੀਂ ਸਿਆਲ਼ ਵੀ ਪੈਰੀਂ ਚੱਪਲਾਂ ਨਾਲ ਹੀ ਕੱਟਣਾ ਪੈਣਾ। ਗੋਹੇ ਦਾ ਟੋਕਰਾ ਸੁੱਟ ਪ੍ਰਤਾਪੀ ਪਿੱਛੇ ਮੁੜਦੀ ਆਪਣੇ ਮਨ ਨਾਲ ਗਿਲੇ ਸ਼ਿਕਵੇ ਕਰਦੀ, ਆਪਣੇ ਆਪ ਨੂੰ ਹਨੋਰੇ ਮਾਰਦੀ ਸਰਦਾਰਨੀ ਦੇ ਘਰ ਵੱਲ ਨੂੰ ਜਾ ਰਹੀ ਸੀ। ਤੇ ਸੋਚਦੀ ਕਿ ਜੇ ਸਰਦਾਰਨੀ ਦੇ ਮਨ ਮਿਹਰ ਪੈ ਜਾਵੇ ਤਾਂ ਸਿਆਲ ਸੌਖਾ ਲੰਘ ਸਕਦਾ। ਇਸ ਨੂੰ ਕੋਈ ਫ਼ਰਕ ਨਹੀਂ ਪੈਂਦਾ। ਗੋਹੇ ਵਾਲਾ ਟੋਕਰਾ ਭੁੰਜੇ ਝਾੜ ਛੋਟੇ ਜਿਹੇ ਸ਼ਾਲ ਨੂੰ ਠੀਕ ਕਰਦੀ ਸੋਚਾਂ ਵਿੱਚ ਪਤਾ ਹੀ ਨਾ ਲੱਗਿਆ, ਕਦੋਂ ਸਰਦਾਰਨੀ ਦਾ ਦਰਵਾਜ਼ਾ ਆ ਗਿਆ। ਸਰਦਾਰਨੀ ਆਖਣ ਲੱਗੀ, "ਐਨਾ ਟਾਇਮ ਕੁੜੇ, ਕਿੱਥੇ ਖੜੋ ਗਈ ਸੀ"। ਪਰ ਪ੍ਰਤਾਪੀ ਖੜ੍ਹੀ ਤਾਂ ਕਿਤੇ ਨਹੀਂ ਸੀ। ਪਰ ਮਨ ਜ਼ਰੂਰ ਸੋਚਾਂ ਵਿੱਚ ਰੁਕ ਗਿਆ ਸੀ। ਲ਼ੈ ਚਾਹ ਪੀ ਸਰਦਾਰਨੀ ਨੇ ਬਾਟੀ ਵਿੱਚ ਚਾਹ ਪਾ ਪ੍ਰਤਾਪੀ ਵੱਲ ਧੱਕਦਿਆਂ ਕਿਹਾ। "ਫਟਾਫਟ ਚਾਹ ਪੀ, ਗੋਹਾ ਸੁੱਟ ਹੋਰ ਵੀ ਕਿੰਨੇ ਕੰਮ ਧੰਦੇ ਕਰਨ ਵਾਲੇ ਪਏ ਆ"। ਪ੍ਰਤਾਪੀ ਸੋਚਦੀ ਸੀ ਕਿ ਕੀ ਗਰੀਬਾਂ ਦੀ ਜ਼ਿੰਦਗੀ ਆ। ਕਦੇ ਕਦੇ ਯਾਦ ਆਉਂਦਾ ਕਿ ਰੋਜ਼ ਗੁਰਦੁਆਰੇ ਵਾਲਾ ਭਾਈ ਕਹਿੰਦਾ ਹੁੰਦਾ। "ਬੰਦੇ ਦਾ ਜਨਮ ਬਹੁਤ ਵਧੀਆ। ਪਰ ਇਹ ਨੀਂ ਪਤਾ ਸਰਦਾਰਾ ਦਾ, ਕਿ ਗਰੀਬਾਂ ਦਾ", "ਮੈਨੂੰ ਤਾਂ ਮਨੁੱਖਾ ਜਨਮ, ਅਮੀਰਾਂ ਦਾ ਵਧੀਆ ਲੱਗਦਾ, ਗਰੀਬਾਂ ਵਾਸਤੇ ਤਾਂ ਨਰਕ ਤੋਂ ਵੱਧ ਕੁਝ ਵੀ ਨਹੀਂ"।

ਹੁਣ ਪ੍ਰਤਾਪੀ ਚਾਹ ਪੀ ਛੇਤੀ ਛੇਤੀ ਟੋਕਰਾ ਚੁੱਕ ਪਸ਼ੂਆਂ ਵਾਲੇ ਵਾੜੇ ਵੱਲ ਨੂੰ ਤੁਰ ਪਈ। ਸਰਦਾਰਨੀ ਅੰਦਰ ਬੈਠ ਜਾਲੀ ਵਿੱਚ ਦੀ ਬਾਹਰ ਝਾਕ ਰਹੀ ਸੀ। ਜਿਵੇਂ ਪ੍ਰਤਾਪੀ ਨੂੰ ਮਨ ਹੀ ਮਨ ਕੁਝ ਕਹਿ ਰਹੀ ਹੋਵੇ।


ਸੰਪਰਕ-94658-21417

ਗੀਤ

# ਨਵੇਂ ਸਾਲ ਤੇ



—ਬਲਵਿੰਦਰ ਬਾਲਮ

ਜੋਗੀਆ ਐਸੀ ਕੋਈ ਬੀਨ ਵਜਾ ਨਵੇਂ ਸਾਲ 'ਤੇ।
ਸੰਤੁਸਟੀ ਦੀ ਅੰਜਲੀ ਦੇ ਵਿਚ ਚਾਅ ਨਵੇਂ ਸਾਲ 'ਤੇ।
ਜੋਗੀਆ ਐਸੀ ਕੋਈ ਬੀਨ ਵਜਾ ਨਵੇਂ ਸਾਲ 'ਤੇ।
ਡਰ ਤੋਂ ਨਿਝੱਕ ਹੋ ਕੇ ਬੈਠੇ ਫੁੱਲਾਂ ਉਤੇ ਤਿਤਲੀ।
ਸੱਥਾਂ ਦੇ ਵਿਚ ਭੰਗੜੇ ਤੇ ਗਿੱਧਿਆਂ ਦੇ ਵਿਚ ਕਿਕਲੀ।
ਸੰਗੀਤਕ ਲੋਰੀ ਦਾ ਗੀਤ ਸੁਣਾ ਨਵੇਂ ਸਾਲ 'ਤੇ।
ਜੋਗੀਆ ਐਸੀ ਕੋਈ ਬੀਨ ਵਜਾ ਨਵੇਂ ਸਾਲ 'ਤੇ।
ਸ਼ੁਧਤਾ, ਬੁਧਤਾ, ਸਮਤਾ, ਭੌਤਿਕ, ਦੈਹਿਕ ਸੁੱਖਾਂ ਵਿੱਚ।
ਹੋਵੇ ਮਾਨਵਤਾ ਦੇ ਵਿਚ ਤਿਲਿਸਮ ਚੁੰਬਕੀਏ ਖਿੱਚ।
ਕਰਮਨ, ਧਰਮਨ, ਅਰਪਨ ਨਾਲ ਦੁਆ ਨਵੇਂ ਸਾਲ 'ਤੇ।
ਜੋਗੀਆ ਐਸੀ ਕੋਈ ਬੀਨ ਵਜਾ ਨਵੇਂ ਸਾਲ 'ਤੇ।
ਗੰਨੇ ਵਾਲੇ ਖੇਤਾਂ 'ਚੋਂ ਉਡਦੀ ਹੈ ਜਿਉਂ ਮੁਰਗਾਬੀ।
ਏਦਾਂ ਸਾਰੇ ਹਾਸੇ ਹੋਵਣ, ਜਿੱਦਾਂ ਫੁੱਲ ਗੁਲਾਬੀ।
ਰੁੱਤਾਂ ਵਿਚ ਖੁਸਬੂ ਦੇ ਭਾਗ ਜਗਾ ਨਵੇਂ ਸਾਲ 'ਤੇ।
ਜੋਗੀਆ ਐਸੀ ਕੋਈ ਬੀਨ ਵਜਾ ਨਵੇਂ ਸਾਲ 'ਤੇ।
ਸੁੱਤੀਆਂ ਜਗੀਰਾਂ ਨੂੰ ਤੇ ਸੁੱਤੀਆਂ ਜਮੀਰਾਂ ਨੂੰ
ਪੈਰਾਂ ਵਿਚ ਪਈਆਂ ਹੋਈਆਂ ਖੂਨੀ ਜੰਜੀਰਾਂ ਨੂੰ।
ਤਦਬੀਰਾਂ, ਤਕਰੀਰਾਂ ਨਾਲ ਮੁਕਾ ਨਵੇਂ ਸਾਲ 'ਤੇ
ਜੋਗੀਆ ਐਸੀ ਕੋਈ ਬੀਨ ਵਜਾ ਨਵੇਂ ਸਾਲ 'ਤੇ।
ਦ੍ਰਿਸ-ਆਦ੍ਰਿਸ ਤਨਾਅ ਦਿਲਾਂ ਵਿਚੋਂ ਸਾਰੇ ਮੁਕ ਜਾਣ।
ਆਤੰਕ, ਪ੍ਰਚੰਡ, ਪਤਿਤਪੁਣੇ ਤੇ ਪਾਖੰਡ ਸਭ ਰੁਕ ਜਾਣ।
ਆਤਮ ਤੁਸਟੀ ਦੇ ਸੰਵਾਦ ਰਚਾ ਨਵੇਂ ਸਾਲ 'ਤੇ।
ਜੋਗੀਆ ਐਸੀ ਕੋਈ ਬੀਨ ਵਜਾ ਨਵੇਂ ਸਾਲ 'ਤੇ।
ਨਵਯੁਵਕਾਂ ਦੇ ਵਿਚ ਭਰੀ ਜਾਵੇ ਰਚਨਾਤਮਿਕ ਸ਼ਕਤੀ।
ਮੰਗਲਕਾਰੀ ਹੋਵੇ ਘਰ-ਘਰ ਕਰਮਠਤਾ ਦੀ ਭਗਤੀ।
ਛੈਲ-ਛਬੀਲੇ ਗੁਲਜ਼ਾਰ ਖਿੜਾ ਨਵੇਂ ਸਾਲ 'ਤੇ ।
ਜੋਗੀਆ ਐਸੀ ਕੋਈ ਬੀਨ ਵਜਾ ਨਵੇਂ ਸਾਲ 'ਤੇ।
ਹੱਕਾਂ ਨੂੰ ਲੈਣ ਲਈ ਜੁਰਰਤ ਤੇ ਸੱਚ ਵਾਲਾ ਨਾਮ ਦੇ।
ਛੇੜੇ ਹੋਵੇ ਆਗਾਜ਼ ਨੂੰ ਮੰਜ਼ਿਲ ਦਾ ਅੰਜਾਮ ਦੇ।
'ਬਾਲਮ' ਦੇ ਗੀਤਾਂ ਦੀ ਆਵਾਜ ਉਠਾ ਨਵੇਂ ਸਾਲ 'ਤੇ।
ਜੋਗੀਆ ਐਸੀ ਕੋਈ ਬੀਨ ਵਜਾ ਨਵੇਂ ਸਾਲ 'ਤੇ।

ਸੰਪਰਕ- 9815625409

ਗੀਤ

# ਨਵਾਂ ਸਾਲ



-ਕਰਨੈਲ ਸਿੰਘ ਅਸਪਾਲ

ਖੁਸ਼ਬੂਆਂ ਵੰਡਦਾ ਨਵਾਂ ਸਾਲ ਆਏ।
ਮਹਿਕਾਂ ਹੀ ਆਂਵਣ ਜਿੱਧਰ ਕੋਈ ਜਾਏ।

ਧਰਤੀ ਦੀ ਹਿੱਕ ਤੋਂ ਜੋ ਮਿੱਟ ਜਾਏ ਹਨੇਰਾ।
ਸੁੱਖਾਂ ਨਾਲ ਸਭਨਾਂ ਤੇ ਆਵੇ ਸਵੇਰਾ ।
ਰਾਜਾ ਅਤੇ ਪਰਜਾ ਕੋਈ ਦੁੱਖ ਨ ਹੰਢਾਏ।
ਖੁਸ਼ਬੂਆਂ ਵੰਡਦਾ ਨਵਾਂ ਸਾਲ ਆਏ।

ਵਿਦਿਆ ਦੇ ਖੇਤਰ ਦਾ ਵੱਧ ਜਾਏ ਪਸਾਰਾ।
ਪੈਰਾਂ ਤੇ ਖੜ੍ਹ ਜੇ ਇਹ ਆਲਮ ਕੁੱਲ ਸਾਰਾ ।
ਕੋਈ ਨਾਂ ਕਿਸੇ ਦਾ ਸਹਾਰਾ ਤਕਾਏ ।
ਖੁਸ਼ਬੂਆਂ ਵੰਡਦਾ ਨਵਾਂ ਸਾਲ ਆਏ।

ਧੀਆਂ ਦਾ ਹੱਕ ਹੋਏ ਪੁੱਤਰਾਂ ਬਰਾਬਰ ।
ਮਾਪਿਆਂ ਦਾ ਘਰ ਵਿੱਚ ਸਦਾ ਹੋਏ ਆਦਰ ।
ਅਣਜਮੀਂ ਧੀ ਨੂੰ ਨਾਂ ਕੋਈ ਮੁਕਾਏ ।
ਖੁਸ਼ਬੂਆਂ ਵੰਡਦਾ ਨਵਾਂ ਸਾਲ ਆਏ।

ਬੱਚੀਆਂ ਦੇ ਬਣਦੇ ਜੋ ਅੱਜ ਕਲ ਸ਼ਿਕਾਰੀ।
ਉਹਨਾਂ ਦੀ ਗਰਦਨ ਤੇ ਚੱਲ ਜਾਏ ਕਟਾਰੀ।
ਅਜਿਹੇ ਦਰਿੰਦਿਆਂ ਨੂੰ ਸਬਕ ਸਿਖਾਏ।
ਖੁਸ਼ਬੂਆਂ ਵੰਡਦਾ ਨਵਾਂ ਸਾਲ ਆਏ।

ਬਾਗਾਂ ਦੇ ਅੰਦਰ ਆਵਣ ਬਹਾਰਾਂ।
ਟਹਿਕਣ ਇਹ ਕਲੀਆਂ ਤੇ ਬਰਸੇ ਫੁਹਾਰਾਂ ।
ਧਰਤੀ ਜਾਏ ਮਾਉਲ਼ੀ ਤੇ ਮੰਦਰ ਸੁਹਾਏ।
ਖੁਸ਼ਬੂਆਂ ਵੰਡਦਾ ਨਵਾਂ ਸਾਲ ਆਏ।

ਵੈਰਾਂ ਵਿਰੋਧਾਂ ਦੇ ਨੇੜੇ ਨਾਂ ਜਾਈਏ।
ਸ਼ਿਕਵੇ ਗਿਲੇ ਆਪਾਂ ਸਾਰੇ ਭੁਲਾਈਏ।
ਅਸਪਾਲ ਜੀ ਪ੍ਰੇਮ ਦੇ ਗੀਤ ਸੁਣਾਏ।
ਖੁਸ਼ਬੂਆਂ ਵੰਡਦਾ ਨਵਾਂ ਸਾਲ ਆਏ।

ਕਰੀਵਲਾ ਸਿਰਸਾ ਹਰਿਆਣਾ
ਸੰਪਰਕ- 9416727810

# ਸ਼ਰਧਾਂਜਲੀ

-ਸੁਖਮੀਤ ਕੌਰ ਚੀਮਾਂ



ਪੋਹ ਦੀ ਠੰਢੀ ਸਵੇਰ ਨੂੰ,
ਜਦ ਬੱਚੇ ਸਕੂਲ ਲਈ ਨਿਕਲਦੇ ਨੇ।
ਤਾਂ ਮਨ ਵਿੱਚ ਆਉਂਦਾ ਹੈ
ਬਹੁਤ ਠੰਢ ਏ,
ਧੰਨ ਨੇ ਬੱਚੇ,
ਜਿਹੜੇ ਏਨੀ ਠੰਢ ਵਿੱਚ,
ਸਵੇਰੇ-ਸਵੇਰੇ ਸਕੂਲ ਨੂੰ ਜਾਂਦੇ ਨੇ।
ਸਾਰਾ ਦਿਨ ਠੰਢ ਵਿੱਚ ਬਹਿ ਕੇ,
ਸ਼ਾਮੀ ਜਦ ਘਰ ਪਰਤਦੇ ਨੇ,
ਤਾਂ ਉਹਨਾਂ ਲਈ
ਗਰਮ ਰਜਾਈ ਵਿਛਾ ਦਿੰਦੇ ਹਾਂ।
ਤਾਂ ਕਿ ਸਾਰੇ ਦਿਨ ਦੀ ਠੰਢ,
ਇਸ ਗਰਮਾਹਟ ਨਾਲ ਦੂਰ ਹੋ ਜਾਏ।
ਪਰ ਫਿਰ ਉਸੇ ਵੇਲੇ ਹੀ
ਚੇਤਾ ਆਉਂਦਾ ਹੈ ਪੋਹ ਦੀ ਉਸ ਰਾਤ ਦਾ,
ਜਦੋਂ ਛੋਟੇ ਪੋਤੇ
ਆਪਣੀ ਦਾਦੀ ਨਾਲ,
ਠੰਢੇ ਬੁਰਜ 'ਚ ਬੈਠੇ ਸਨ।
ਗਰਜਦੀ ਆਵਾਜ ਵਿੱਚ ਜੈਕਾਰੇ ਲਾਉਂਦੇ,
ਨੀਹਾਂ ਵਿੱਚ ਖੜ੍ਹੇ 'ਨਿਡਰ'ਤੇ 'ਬੇਖੌਫ',
ਅੱਖਾਂ ਸਾਹਵੇਂ ਆ ਖੜ੍ਹੋਂਦੇ ਹਨ।
ਤੇ ਰਜਾਈ ਵਿੱਚ ਬੈਠਿਆਂ ਨੂੰ,
ਧੁਰ ਅੰਦਰ ਤੱਕ ਚੀਰ ਜਾਂਦੀ ਹੈ ਠੰਢ।
ਠਿੱਘੇ ਹੋਏ ਹੱਥ ਪੈਰ,
ਕੰਬਣ ਲੱਗ ਪੈਂਦੇ ਨੇ ।
ਖਿਆਲ ਆਉਂਦਾ ਹੈ ਉਸ ਪਿਤਾ
ਤੇ ਉਸਦੀ ਮਾਂ ਦਾਂ,
ਕਿ ਕਿਵੇਂ
ਉਹਨਾਂ 'ਪੁੱਤਰ' ਤੇ 'ਪੋਤਿਆਂ' ਦੀ ਸ਼ਹੀਦੀ ਤੇ
ਸਬਰ ਕੀਤਾ ਹੋਵੇਗਾ..?
ਕਿਵੇਂ
ਦਿਲ ਤੇ ਪੱਥਰ ਰੱਖ ਕੇ,
ਦਾਤੇ ਦਾ ਸ਼ੁਕਰ ਕੀਤਾ ਹੋਏਗਾ?
ਫਿਰ ਅਗਲੇ ਦਿਨ ਜਦ,
ਬੱਚੇ ਸਕੂਲ ਲਈ ਨਿਕਲਦੇ ਨੇ,
ਤੇ ਖਿਆਲ ਆਉਂਦਾ ਹੈ
ਠੰਢ ਇੰਨੀ ਜਿਆਦੀ ਤੇ ਨਹੀਂ,
ਬੱਚਿਆਂ ਨੂੰ ਥੋੜ੍ਹਾ-ਬਹੁਤਾ
'ਸਹਿਣਾ' ਵੀ ਸਿੱਖਣਾ ਚਾਹੀਦਾ ਏ।

ਸੰਪਰਕ- 98124-58568

ਰੱਬ ਕੋਲ ਤੁਰ ਗਈਆਂ ਮਾਵਾਂ ਨੂੰ ਸਮਰਪਿਤ ਕਵਿਤਾ

# ਰੱਬਾ ਵੇ

-ਪ੍ਰਭਜੋਤ ਕੌਰ ਜੋਤ, ਮੋਹਾਲੀ

ਹੁਣ ਖੁਸ਼ ਤੇ ਹੋਵੇਂਗਾ ਰੱਬਾ
ਮੇਰੀ ਮਾਂ ਨੂੰ ਕੋਲ ਬੁਲਾ ਕੇ।
ਰੀਝਾਂ ਲਾਹੁੰਦਾ ਹੋਵੇਂਗਾ
ਉਹਨੂੰ ਗਲ ਨਾਲ ਆਪਣੇ ਲਾ ਕੇ।

ਉਹ ਵੀ ਤੇ ਤੇਰੀ ਦੀਵਾਨੀ ਸੀ
ਉਹਦੀ ਰਗ ਰਗ ਚ ਤੇਰੇ ਨਾਂ ਦੀ ਰਵਾਨੀ ਸੀ।
ਉਹ ਵੀ ਹੁਣ ਖੁਸ਼ ਹੋਣੀ ਏ
ਤੈਨੂੰ ਸਾਹਮਣੇ ਆਪਣੇ ਪਾ ਕੇ।

ਹੁਣ ਦੋਵੇਂ ਗੱਲਾਂ ਕਰਦੇ ਹੋਵੋਗੇ
ਕੱਠੇ ਬਹਿ ਹੱਸਦੇ ਹੋਵੋਗੇ।
ਤੈਨੂੰ ਮਾਂ ਮਿਲ ਗਈ ਏ
ਮੇਰੀ ਲੈ ਗਿਉਂ ਜਿਹੜੀ ਚੁਰਾ ਕੇ।

ਚੱਲ ਰੱਖੀਂ ਤੂੰ ਹੁਣ ਸਾਂਭ ਕੇ ਮਾਂ ਨੂੰ
ਅੜਿਆ ਤੂੰ ਨਾ ਜਾਣ ਦੇਵੀਂ ਕਿਤੇ ਮਾਂ ਨੂੰ।
ਬਹੁਤ ਹੀ ਔਖਾ ਹੈ ਜਿਉਣਾ
ਮਾਂ ਦੀ ਉਂਗਲੀ ਛੁਡਾ ਕੇ।

ਇਕ ਬੇਨਤੀ ਤੂੰ ਸੁਣ ਮੇਰੀ
ਤੇਰੇ ਅੱਗੇ ਅਰਜ ਹੈ ਮੇਰੀ।
ਅਗਲੇ ਜਨਮ ਭੇਜੀਂ ਉਹਨੂੰ
ਧੀ ਮੇਰੀ ਬਣਾ ਕੇ।

ਸੰਪਰਕ- 9501654219

ਕਿਸ਼ਤ ਦੂਜੀ

# ਜੱਥੇਦਾਰ ਪਾਲਾ ਸਿੰਘ ਚੰਦੋਂਵਾਲੀਏ



-ਲਖਵਿੰਦਰ ਸਿੰਘ ਬਾਜਵਾ



ਉਹ ਅਖੀਰ ਤੱਕ ਨਾਮਧਾਰੀ ਮਰਿਆਦਾ ਨੂੰ ਬਾਖੂਬੀ ਨਿਭਾਉਂਦਾ ਰਿਹਾ। ਬਿਰਧ ਅਵਸਥਾ ਵੇਲੇ ਵੀ ਸਤਿਗੁਰੂ ਜਗਜੀਤ ਸਿੰਘ ਜੀ ਜਦੋਂ ਭਗਤੇ ਜਾਂਦੇ ਤਾਂ ਜੋਗਾ ਸਿੰਘ ਨੂੰ ਦਰਸ਼ਨ ਜਰੂਰ ਦੇਣ ਜਾਂਦੇ। ਉਸ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਮੇਰੀ ਅੰਤਮ ਕਿਰਿਆ ਨਾਮਧਾਰੀ ਰੀਤੀ ਅਨੁਸਾਰ ਕੀਤੀ ਜਾਵੇ। ਕਿਉਂਕਿ ਉਸ ਦੀ ਬਰਾਦਰੀ ਦੇ ਲੋਕ ਮੁਸਲਿਮ ਰੀਤੀ ਅਨੁਸਾਰ ਕਿਰਿਆ ਕਰਮ ਕਰਦੇ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸ ਦੀ ਇਹ ਅੰਤਮ ਇਛਾ ਪੂਰੀ ਕੀਤੀ। ਭਾਵੇਂ ਉਸ ਦੇ ਭਾਈਚਾਰੇ ਨੇ ਆਪਣੀ ਰੀਤੀ ਲਈ ਜੋਰ ਲਾਇਆ ਪਰ ਸਤਿਗੁਰ ਜੀ ਨੇ ਸਿੱਖ ਭੇਜ ਕੇ ਉਸ ਦੀ ਅੰਤਮ ਇਛਾ ਪੂਰੀ ਕੀਤੀ। ਫੇਰ ਸਾਰਾ ਖਰਚਾ ਕਰ ਕੇ ਨਾਮਧਾਰੀ ਮਰਿਆਦਾ ਅਨੁਸਾਰ ਮੇਲਾ ਕਰ ਕੇ ਭੋਗ ਪਵਾਇਆ ਗਿਆ। ਇਸ ਤਰ੍ਹਾਂ ਸਤਿਗੁਰੂ ਜੀ ਨੇ ਆਪਣੇ ਸਿੱਖ ਦੀ ਅੰਤਮ ਇਛਾ ਪੂਰੀ ਕੀਤੀ। ਭਾਵੇਂ ਜੋਗਾ ਸਿੰਘ ਨੇ ਸ਼ਾਦੀ ਕਰ ਲਈ ਸੀ। ਪਰ ਓਹ ਸੰਤਾਨ ਸੁਖ ਪ੍ਰਾਪਤ ਨਾ ਕਰ ਸਕਿਆ। ਬੱਚੇ ਜਨਮ ਲੈ ਕੇ ਚੜ੍ਹਾਈ ਕਰ ਜਾਂਦੇ ਰਹੇ।

ਜੋਗਾ ਸਿੰਘ ਢੋਲਕੀ ਵਜਾਉਣ ਵਿੱਚ ਬੜਾ ਮਾਹਰ ਸੀ। ਪਿੰਡ ਦੇ ਨੌਜਵਾਨ ਮੁੰਡੇ ਨਾਮਧਾਰੀ ਸੱਜ ਕੇ ਨਾਲ ਸਜਿੰਦਿਆਂ ਵਜੋਂ ਛੈਣਿਆਂ ਦੀ ਸੰਗਤ ਕਰਦੇ। ਬੜਾ ਰਸ ਬਣਦਾ। ਪਰ ਇਸ ਰੰਗ ਵਿੱਚ ਭੰਗ ਪੈਣ ਲੱਗਿਆ। ਗੁਰਦਵਾਰੇ ਦੇ ਪਿਛਲੇ ਪਾਸੇ ਇੱਕ ਗੈਰ ਨਾਮਧਾਰੀ ਕੁਸੰਗੀ ਪਰਿਵਾਰ ਰਹਿੰਦਾ ਸੀ। ਜੋ ਬਹੁਤ ਮਾਸ ਸ਼ਰਾਬ ਦੀ ਵਰਤੋਂ ਕਰਨ ਵਾਲਾ ਸੀ। ਮਰਦ ਤਾਂ ਨਾਮਧਾਰੀਆਂ ਨਾਲ ਈਰਖਾ ਕਰਦੇ ਹੀ ਸਨ। ਉਹਨਾਂ ਦੀ ਮਾਤਾ ਵੀ ਬੜੇ ਮਾੜੇ ਸੁਭਾਅ ਦੀ ਔਰਤ ਸੀ। ਜਦੋਂ ਦਿਵਾਨ ਲੱਗਣਾ ਤਾਂ ਉਸ ਨੇ ਕੋਠੇ ਤੇ ਚੜ੍ਹ ਕੇ ਗੁਰਦੁਆਰੇ ਸੰਗਤ ਵਿੱਚ ਰੋੜੇ ਮਾਰਨੇ ਤੇ ਗਾਲ੍ਹਾਂ ਕੱਢਣੀਆਂ।

ਹੋਰ ਜਿੰਮੀਦਾਰਾਂ ਦੇ ਪਰਿਵਾਰਾਂ ਤੇ ਤਾਂ ਜੋਰ ਨਹੀਂ ਸੀ ਚਲਦਾ ਸੋ ਉਸ ਨੇ ਜੋਗਾ ਸਿੰਘ ਦਾ ਨਾਮ ਲੈ ਕੇ ਗਾਲ੍ਹਾਂ ਕੱਢਣੀਆਂ। ਇਹ ਵੀ ਕਹਿਣਾ ਕਿ ਕੂਕੇ ਢੋਲਕੀ ਨਾਲ ਭੂਤ ਕੱਢ ਕੇ ਮੇਰੇ ਘਰ ਭੇਜ ਦੇਂਦੇ ਹਨ।

ਗੁਰਬਾਣੀ ਅਨੁਸਾਰ ਤਾਂ ਕੁਸੰਗੀ ਘਰਾਂ ਵਿੱਚ ਵੈਸੇ ਵੀ ਅਜਿਹੀ ਹਾਲਤ ਹੁੰਦੀ ਹੈ।

"ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ।।
ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ।।"

ਬਾਪੂ ਜੀ ਦੇ ਨਾਲ ਨੌਜਵਾਨ ਸਾਜੀ ਮੁੰਡੇ ਇਹ ਸੁਣ ਕੇ ਬੜਾ ਗੁੱਸਾ ਕਰਦੇ। ਅੱਕ ਕੇ ਉਹਨਾਂ ਨੇ ਬਾਪੂ ਜੀ ਨੂੰ ਕਹਿਣਾ ਕਿ ਅਸੀਂ ਸੋਧ ਦੇਂਦੇ ਹਾਂ। ਪਰ ਬਾਪੂ ਜੀ ਨੇ ਕਹਿਣਾ ਕਿ ਇੰਜ ਨਹੀਂ ਕਰਨਾ। ਦਿਵਾਨ ਅੰਦਰ ਲਾ ਲਿਆ ਕਰੋ। ਭਾਵੇਂ ਓਦੋਂ ਹੁਣ ਵਾਂਗ ਬਿਜਲੀ ਦੇ ਸਾਧਨ ਨਹੀਂ ਸਨ। ਇਸ ਲਈ ਗਰਮੀ ਦੀ ਰੁੱਤੇ ਮੁਸ਼ਕਿਲ ਹੁੰਦੀ ਸੀ।

ਕੁਝ ਚਿਰ ਬਾਅਦ ਉਹ ਮਾਈ ਬਿਮਾਰ ਪੈ ਗਈ। ਮੰਜੀ ਨਾਲ ਜੁੜ ਗਈ। ਬਹੁਤ ਦੁਖੀ ਹੋਈ। ਕਈ ਮਹੀਨੇ ਬਹੁਤ ਦੁੱਖ ਭੋਗਿਆ। ਲੋਕ ਕਹਿਣ ਲੱਗੇ ਕਿ ਇਹ ਸਾਧ ਸੰਗਤ ਨੂੰ ਤੰਗ ਕਰਨ ਦਾ ਫਲ ਭੋਗ ਰਹੀ ਹੈ। ਇੱਕ ਦਿਨ ਕਿਸੇ ਹੱਥ ਬਾਪੂ ਜੀ ਨੂੰ ਸੁਨੇਹਾਂ ਭੇਜਿਆ ਕਿ ਮੈਨੂੰ ਦਰਸ਼ਨ ਦੇ ਜਾਓ। ਬਾਪੂ ਜੀ ਨੇ ਜੋਗਾ ਸਿੰਘ ਨੂੰ ਕਿਹਾ ਤਾਂ ਜੋਗਾ ਸਿੰਘ ਬੋਲਿਆ ਕਿ ਉਸ ਦੁਸ਼ਟ ਦੇ ਮੱਥੇ ਨਹੀਂ ਲੱਗਣਾ। ਆਪਣੀ ਕਰਨੀ ਦਾ ਫਲ ਭੋਗ ਰਹੀ ਹੈ ਭੋਗਣ ਦਿਓ।

ਪਰ ਫੇਰ ਵੀ ਬਾਪੂ ਜੀ ਜੋਗਾ ਸਿੰਘ ਨੂੰ ਨਾਲ ਲੈ ਕੇ ਗਏ। ਉਹ ਮੰਜੇ ਤੇ ਪਈ ਸੀ। ਨਮਸਕਾਰ ਕਰਨ ਲਈ ਹੇਠਾਂ ਉਤਰਨ ਲਗੀ ਤਾਂ ਬਾਪੂ ਜੀ ਨੇ ਮਨਾ ਕਰ ਦਿੱਤਾ। ਕਹਿਣ ਲੱਗੀ ਕਿ ਮੈਂ ਬੜੀ ਪਾਪਣ ਹਾਂ। ਸਾਧ ਸੰਗਤ ਨੂੰ ਬੜਾ ਦੁੱਖ ਦਿੱਤਾ ਹੈ। ਆਪਣੇ ਪਾਪਾਂ ਦਾ ਦੰਡ ਭੁਗਤ ਰਹੀ ਹਾਂ। ਜਾਨ ਨਹੀਂ ਛੁੱਟਦੀ। ਕਿਰਪਾ ਕਰਕੇ ਮੈਨੂੰ ਮਾਫ

ਕਰ ਦਿਓ। ਤਾ ਕਿ ਮੇਰੀ ਜਾਨ ਛੁੱਟ ਜਾਵੇ। ਮੈਥੋਂ ਇਹ ਨਰਕ ਹੋਰ ਨਹੀਂ ਭੋਗਿਆ ਜਾਂਦਾ।

ਬਾਪੂ ਜੀ ਨੇ ਕਿਹਾ ਕਿ ਸਤਿਗੁਰ ਬਖਸ਼ਣਹਾਰ ਹੈ। ਉਹ ਹੀ ਬਖਸ਼ ਸਕਦਾ ਹੈ। ਜੋਗਾ ਸਿੰਘ ਸਤਿਗੁਰੂ ਦੇ ਚਰਨਾਂ ਵਿੱਚ ਅਰਦਾਸ ਕਰ। ਪਰ ਜੋਗਾ ਸਿੰਘ ਇਨਕਾਰ ਕਰ ਗਿਆ ਤਾਂ ਬਾਪੂ ਜੀ ਨੇ ਅਰਦਾਸ ਕਰ ਦਿੱਤੀ ਤੇ ਘਰ ਆ ਗਏ। ਘਰ ਆ ਕੇ ਸਾਰੀ ਕਹਾਣੀ ਸਾਨੂੰ ਸੁਣਾਈ। ਖੈਰ ਓਸੇ ਰਾਤ ਹੀ ਮਾਈ ਦੇ ਪ੍ਰਾਣ ਛੁੱਟ ਗਏ।

ਓਸੇ ਮਾਈ ਦਾ ਇੱਕ ਪੁੱਤਰ ਸੀ ,ਦਰਸ਼ਨ ਨਾਮ ਦਾ। ਵਿਆਹਿਆ ਨਹੀਂ ਸੀ। ਉਹ ਅਕਸਰ ਨਾਮਧਾਰੀਆਂ ਨੂੰ ਜਾਂ ਸਾਡੇ ਪਰਿਵਾਰਾਂ ਨੂੰ ਨਾਮਧਾਰੀ ਹੋਣ ਕਰਕੇ ਪਿੱਠ ਪਿੱਛੇ ਬਹੁਤ ਮੰਦਾ ਬੋਲਦਾ। ਸਾਹਮਣੇ ਤਾਂ ਕੁਝ ਨਾ ਕਹਿੰਦਾ ਪਰ ਦੂਸਰੇ ਲੋਕਾਂ ਕੋਲ ਬਹੁਤ ਬਕਵਾਸ ਕਰਦਾ।

ਉਹਨਾਂ ਦਿਨਾ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਾਰ ਅੱਗੇ ਰਸਤੇ ਵਿੱਚ ਕਿਤੇ ਝੋਟਾ ਆ ਜਾਣ ਕਾਰਨ ਕਾਰ ਦੁਰਘਟਨਾ ਗ੍ਰਸਤ ਹੋ ਗਈ। ਸਤਿਗੁਰੂ ਜੀ ਨੂੰ ਵੀ ਮਾਮੂਲੀ ਚੋਟਾਂ ਲੱਗੀਆਂ। ਇਹ ਖਬਰ ਸਾਰੇ ਫੈਲ ਗਈ। ਦਰਸ਼ਨ ਬਾਹਰ ਮੱਝਾਂ ਚਾਰਦਾ ਹੁੰਦਾ ਸੀ। ਉਸ ਨੇ ਇੱਕ ਮਜ਼ਬੀ ਸਿੰਘ ਜੋ ਉਸ ਨਾਲ ਮੱਝਾਂ ਚਾਰ ਰਿਹਾ ਸੀ ਨੂੰ ਕਿਹਾ ਕਿ ਮੈਂ ਝੋਟਾ ਬਣ ਕੇ ਕੂਕਿਆਂ ਦਾ ਗੁਰੂ ਤਾਂ ਲੈ ਲਿਆ ਹੈ, ਛੱਡਦਾ ਏਹਨਾਂ ਨੂੰ ਵੀ ਨਹੀਂ। ਸਤਗੁਰੂ ਜੀ ਦੀ ਸ਼ਾਨ ਦੇ ਖਿਲਾਫ ਹੋਰ ਵੀ ਬਹੁਤ ਕੁਝ ਕਿਹਾ।

ਮਜ਼ਬੀ ਸਿੰਘ ਜਿਸ ਦਾ ਨਾਮ ਫੌਜਾ ਸਿੰਘ ਸੀ। ਉਹ ਸਤਿਗੁਰੂ ਜੀ ਤੇ ਪ੍ਰਤੀਤ ਰੱਖਦਾ ਸੀ। ਸੁਣ ਕੇ ਬੜਾ ਦੁਖੀ ਹੋਇਆ। ਉਸ ਨੂੰ ਤਾਂ ਕੁਝ ਨਾ ਕਹਿ ਸੱਕਿਆ। ਸਾਡੇ ਘਰ ਆ ਕੇ ਬਾਪੂ ਜੀ ਨੂੰ ਮਿਲ ਕੇ ਸਾਰੀ ਵਿਥਿਆ ਸੁਣਾਈ। ਦਰਸ਼ਨ ਰਾਤ ਨੂੰ ਕੋਠੇ ਦੀ ਛੱਤ ਤੇ ਬਹਿ ਕੇ ਸਾਡੇ ਘਰ ਵੱਲ ਮੂੰਹ ਕਰਕੇ ਕਿਸੇ ਮੰਤਰ ਦਾ ਉੱਚੀ ਉੱਚੀ ਜਾਪ ਵੀ ਕਰਦਾ ਸੀ ਤਾਂ ਜੋ ਕੂਕਿਆਂ ਨੂੰ ਨੁਕਸਾਨ ਪੁਚਾਇਆ ਜਾਵੇ। ਕਿਸੇ ਨੇ ਉਸ ਨੂੰ ਇਹ ਵਿਧੀ ਦੱਸੀ ਸੀ ਕਿ ਇਸ ਤਰ੍ਹਾਂ ਕਰਨ ਨਾਲ ਇਹ ਪਿੰਡੋਂ ਹੀ ਨਿਕਲ ਜਾਣਗੇ। ਪਰਿਵਾਰ ਦਾ ਉਹਦੇ ਨਾਲ ਕੋਈ ਜਾਤੀ ਵਿਰੋਧ ਜਾਂ ਝਗੜਾ ਨਹੀਂ ਸੀ। ਇਹ ਸਿਰਫ਼ ਨਾਮਧਾਰੀਆਂ ਦਾ ਦੋਖੀ ਹੋਣ ਕਰਕੇ ਹੀ ਸੀ।

ਬਾਪੂ ਜੀ ਨੇ ਫੌਜਾ ਸਿੰਘ ਦੀ ਗੱਲ ਸੁਣ ਕੇ ਕਿਹਾ ਕਿ ਸਾਨੂੰ ਗਾਲ੍ਹਾਂ ਕੱਢਦਾ ਸੀ ਕੋਈ ਗੱਲ ਨਹੀਂ ਸੀ। ਪਰ ਜਿਹੜਾ ਸਤਿਗੁਰੂ ਜੀ ਨੂੰ ਮੰਦਾ ਬੋਲਿਆ ਹੈ, ਇਹਦੀ ਜੁਬਾਨ ਬੰਦ ਹੋ ਜਾਵੇਗੀ। "ਸਾਧੂ ਬੋਲੇ ਸਹਿਜ ਸੁਭਾਅ ---," ਵਾਲੀ ਗੱਲ ਹੋਈ। ਕੁਝ ਦਿਨਾਂ ਬਾਅਦ ਹੀ ਉਹਨੂੰ ਲਕਵਾ ਹੋ ਗਿਆ ਤੇ ਜ਼ੁਬਾਨ ਬੰਦ ਹੋ ਗਈ। ਜੋ ਫੇਰ ਕਦੇ ਠੀਕ ਨਹੀਂ ਹੋਈ। ਉਹ ਆਪਣੀ ਮੌਤ ਤੱਕ ਮੂੰਹ ਬੰਨ੍ਹ ਕੇ ਹੀ ਤੁਰਿਆ ਫਿਰਦਾ ਰਿਹਾ। ਕਿਸੇ ਨਾਲ ਫੇਰ ਨਹੀਂ ਬੋਲਿਆ।

ਉਸ ਪਿੰਡ ਦੇ ਲੋਕ ਜਥੇਦਾਰ ਜੀ ਦਾ ਬਹੁਤ ਸਤਿਕਾਰ ਕਰਦੇ ਸਨ। ਕੋਈ ਵੀ ਪੰਚਾਇਤੀ ਫੈਸਲਾ ਉਹਨਾਂ ਦੀ ਰਾਇ ਤੋਂ ਬਿਨਾ ਸਿਰੇ ਨਾ ਚੜ੍ਹਦਾ।

ਅਚਾਨਕ ਇੱਕ ਤਬਦੀਲੀ ਆਈ ਤੇ ਓਥੋਂ ਜ਼ਮੀਨ ਵੇਚ ਕੇ ਪਰਿਵਾਰ ਜੀਵਨ ਨਗਰ ਇਲਾਕੇ ਵਿੱਚ ਆ ਗਿਆ। ਅੱਧਾ ਪਰਿਵਾਰ ਰਾਣੀਆਂ ਅਤੇ ਅੱਧਾ ਜਗਜੀਤ ਨਗਰ ਵਿੱਚ ਅਬਾਦ ਹੋ ਗਿਆ। ਪਿੰਡ ਦੇ ਲੋਕਾਂ ਨੇ ਬਾਪੂ ਜੀ ਦੇ ਆਉਣ ਤੇ ਬਹੁਤ ਸੋਗ ਮਨਾਇਆ। ਰੋ ਰੋ ਕੇ ਵਿਦਾ ਕੀਤਾ। ਗੋਕਲ ਇੱਕ ਵਾਰ ਫੇਰ ਵੱਸ ਕੇ ਉੱਜੜ ਗਿਆ ਸੀ।

ਚੁਰੰਜਾ ਸਾਲ ਹੋ ਗਏ ਹਨ ਓਥੋਂ ਆਇਆਂ ਪਰ ਅੱਜ ਵੀ ਉਸ ਪਿੰਡ ਦੇ ਲੋਕਾਂ ਦਾ ਸਨੇਹ ਬਰਕਰਾਰ ਹੈ। ਓਥੇ ਗਿਆਂ ਨੂੰ ਉਹ ਉਪਰੋਕਤ ਸਾਖੀਆਂ ਜਰੂਰ ਸੁਣਾਉਂਦੇ ਹਨ। ਇਹ ਬਾਪੂ ਜੀ ਦੀ ਉੱਚ ਸ਼ਖਸ਼ੀਅਤ ਦਾ ਹੀ ਨਤੀਜਾ ਹੈ। ਜੋ ਅੱਜ ਵੀ ਉਹ ਲੋਕ ਸਾਨੂੰ ਓਥੇ ਜਾਣ ਤੇ ਉਹਨਾਂ ਵਰਗਾ ਹੀ ਮਾਨ ਸਤਿਕਾਰ ਦੇਂਦੇ ਹਨ। ਇਹ ਉਹਨਾਂ ਦੇ ਨੇਕ ਸੁਭਾਅ ਤੇ ਉੱਚ ਕਿਰਦਾਰ ਕਰ ਕੇ ਹੀ ਸੀ। ਜੋ ਉਹਨਾਂ ਨੂੰ ਆਪਣੇ ਵੱਡਿਆਂ ਤੋਂ ਵਿਰਾਸਤ ਵਿੱਚ ਮਿਲਿਆ ਸੀ। ਤੇ ਉਹਨਾਂ ਨੂੰ ਆਪਣੇ ਸਤਿਗੁਰ ਤੋਂ ਬਖਸ਼ਿਸ਼ ਰੂਪ ਵਿੱਚ ਪ੍ਰਾਪਤ ਹੋਇਆ ਸੀ। ਬਾਪੂ ਜੀ ਨੂੰ ਅਸੀਂ ਕਦੇ ਝੂਠ ਬੋਲਦੇ ਨਹੀਂ ਸੁਣਿਆ, ਕਿਸੇ ਤਰ੍ਹਾਂ ਦੀ ਠੱਗੀ ਛਲ ਫਰੇਬ ਆਦਿ ਤੋਂ ਉਹ ਇੱਕ ਦਮ ਮੁਕਤ ਸਨ।

ਪਹਿਲਾਂ ਪਰਿਵਾਰ ਦੋਹ ਥਾਵਾਂ ਤੇ ਸੀ। ਚਾਚਾ ਮੱਖਣ ਸਿੰਘ ਜਗਜੀਤ ਨਗਰ (ਚੰਨੇ ਦਾ ਟਿਊਬਵੈੱਲ) ਰਕਬਾ ਹਰੀ ਪੁਰਾ ਵਿੱਚ ਆ ਗਏ। ਚਾਚਾ ਜੀ ਦਿਵਾਨ ਦੇ ਬੜੇ ਪ੍ਰੇਮੀ ਸਨ। ਜਦੋਂ ਦੋਵੇਂ ਭਰਾ ਮਿਲ ਕੇ ਜੋਟੀਆਂ ਦੇ ਸ਼ਬਦ ਪੜ੍ਹਦੇ ਤਾਂ ਬੜਾ ਰੰਗ ਬੱਝਦਾ। ਵੱਖ ਹੋਣ ਨਾਲ ਇਹ ਘਾਟ ਰੜਕਦੀ ਸੀ ਜੋ ਇੱਕਠੇ ਹੋ ਜਾਣ ਨਾਲ ਫੇਰ ਪੂਰੀ ਹੋ ਗਈ। ਚਾਚਾ ਜੀ ਨੇ ਕਹਿਣਾ ਕਿ ਜ਼ਮੀਨ ਇੱਕ ਥਾਂ ਕਰ ਲਈਏ। ਅਲੱਗ ਅਲੱਗ ਰਹਿਣ ਨਾਲ ਦਿਵਾਨ ਦਾ ਉਹ ਰੰਗ ਨਹੀਂ ਬੱਝਦਾ। ਫਿਰ ਜਲਦੀ ਹੀ ਉਹਨਾਂ ਦੀ ਇਹ ਮਨਸ਼ਾ ਪੂਰੀ ਹੋ ਗਈ। ਇਹ ਪ੍ਰੰਪਰਾ ਤੇ ਪਿਆਰ ਉਹਨਾਂ ਨੇ ਉਮਰ ਭਰ ਨਿਭਾਇਆ।

ਗੌਂਸ ਪੁਰਿਓਂ ਜ਼ਮੀਨ ਵੇਚ ਕੇ ਢੁੱਡੀਆਂ ਵਾਲੀ ਲੈ ਲਈ। ਉਹਨਾਂ ਨੇ ਹੱਕਸ਼ੁਭਾ ਕਰ ਦਿੱਤਾ, ਜੋ ਉਸ ਵਕਤ ਕਾਨੂੰਨਨ ਸੀ। ਜਿਸ ਕਰਕੇ ਬਹੁਤ ਘਾਟਾ ਪਿਆ। ਉਹ ਇਸ ਘਾਟੇ ਨੂੰ ਆਪਣੇ ਸਤਿਗੁਰ ਦਾ ਬਚਨ ਨਾ ਮੰਨਣ ਦਾ ਫਲ ਦੱਸਦੇ ਸਨ। ਸ੍ਰੀ ਸਤਿਗੁਰੂ

ਪ੍ਰਤਾਪ ਸਿੰਘ ਜੀ ਨੇ ਬਚਨ ਕੀਤਾ ਸੀ ਕਿ ਸਾਨੂੰ ਆਪਣੀ ਜ਼ਮੀਨ ਦੀਆਂ ਪਰਚੀਆਂ ਦੇ ਦਿਓ। ਨਹੀਂ ਤੇ ਖੱਜਲ ਹੋਵੋਗੇ।

ਬਾਪੂ ਜੀ ਨੇ ਤਾਇਆ ਸਾਹਿਬ ਸਿੰਘ ਤੇ ਚਾਚਾ ਮੱਖਣ ਸਿੰਘ ਨੂੰ ਸਤਿਗੁਰਾਂ ਕੋਲ ਪਰਚੀ ਦੇਣ ਭੇਜਿਆ। ਜੀਵਨ ਨਗਰ ਵੜਦਿਆਂ ਹੀ ਸੂਬਾ ਹਰੀ ਸਿੰਘ ਮਿਲ ਪਿਆ। ਉਹ ਵਕਤ ਹੀ ਐਸਾ ਸੀ ਲੋਕਾਂ ਦੇ ਮਨ ਡਾਵਾਂ ਡੋਲ ਹੋਏ ਫਿਰਦੇ ਸਨ। ਉਸ ਨੇ ਪੁੱਛਿਆ, ਕਿ ਮੱਖਣ ਸਿੰਘਾ ਕਿਥੇ ਚੱਲੇ ਓ। ਤਾਂ ਉਹਨਾਂ ਨੇ ਸੱਚ ਦੱਸ ਦਿੱਤਾ ਕਿ ਪਰਚੀਆਂ ਦੇਣ ਚੱਲੇ ਹਾਂ। ਉਸ ਨੇ ਅੱਗੋਂ ਕਿਹਾ ਕਿ ਅਸੀਂ ਗੋਡੇ ਮੁੱਢ ਬੈਠਣ ਵਾਲਿਆਂ ਤਾਂ ਫਸਣਾ ਹੀ ਹੈ। ਤੁਸੀਂ ਕਿਓਂ ਫਸਦੇ ਹੋ। ਬੱਸ ਏਨੀ ਗੱਲ ਨੇ ਹੀ ਤਾਇਆ ਸਾਹਿਬ ਸਿੰਘ ਦਾ ਮਨ ਬਦਲ ਦਿੱਤਾ। ਜੀਵਨ ਨਗਰ ਗਏ। ਸਤਿਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਸਤਿਗੁਰੂ ਜੀ ਨੇ ਪੁੱਛਿਆ, ਮੱਖਣ ਸਿੰਘਾ ਕਿਵੇਂ ਆਏ ਹੋ? ਤਾਂ ਤਾਇਆ ਜੀ ਨੇ ਕਿਹਾ ਜੀ ਦਰਸ਼ਨ ਕਰਨ। ਸਤਿਗੁਰੂ ਜੀ ਨੇ ਫੇਰ ਕਿਹਾ ਕਿ ਪਰਚੀਆਂ ਦੇ ਦੇਵੋ , ਨਹੀਂ ਤੇ ਖੱਜਲ ਹੋਵੋਗੇ। ਪਰ ਅੰਦਰੋਂ ਮਨ ਹਿੱਲ ਚੁੱਕਾ ਸੀ, ਮਨ ਨਾ ਮੰਨਿਆ। ਬਿਨਾ ਪਰਚੀ ਦਿੱਤੇ ਵਾਪਿਸ ਆ ਗਏ।

ਜ਼ਮੀਨ ਕਪੂਰਥਲੇ ਪੈ ਗਈ। ਬਰਾਨ, ਵੱਡੇ ਟਿੱਬੇ ਵੇਖ ਕੇ ਬਹੁਤ ਪਛਤਾਵਾ ਹੋਇਆ। ਫੇਰ ਭਦੌੜ ਦੇ ਸਰਦਾਰ ਬਾਬੂ ਜੀ ਦੇ ਸਹਿਯੋਗ ਨਾਲ ਓਥੋਂ ਕਟਵਾ ਕੇ ਗੌਂਸਪੁਰੇ ਪਵਾਈ। ਜਦੋਂ ਹੱਕ ਸ਼ੁਭਾ ਹੋ ਗਿਆ ਤਾਂ ਲੋਕਾਂ ਨੇ ਕਿਹਾ ਕਿ ਤੁਸੀਂ ਵੀ ਗੌਂਸਪੁਰੇ ਵਾਲੀ ਜ਼ਮੀਨ ਤੇ ਹੱਕਸ਼ੁਭਾ ਕਰ ਦਿਓ। ਤਾਂ ਕਹਿਣ ਲੱਗੇ, ਉਹਨਾਂ ਦਾ ਇਸ ਵਿੱਚ ਕੀ ਕਸੂਰ ਹੈ। ਅਸੀਂ ਹੱਕਸ਼ੁਭਾ ਨਹੀਂ ਕਰਾਂਗੇ। ਇਸ ਤਰ੍ਹਾਂ ਵੱਡਾ ਘਾਟਾ ਜਰ ਲਿਆ। ਕਿਓਂਕਿ ਜਮੀਨ ਦੇ ਰੇਟ ਸਾਲ ਵਿੱਚ ਹੀ ਦੁੱਗਣੇ ਤੋਂ ਵੱਧ ਹੋ ਗਏ ਸਨ।

ਪਰ ਬਾਪੂ ਜੀ ਦੇ ਚਾਚੇ ਦੇ ਪੁੱਤਰ ਦਲੀਪ ਸਿੰਘ ਨੇ ਕੁਝ ਜ਼ਮੀਨ ਤੇ ਹੱਕ ਸ਼ੁਭਾ ਕਰ ਦਿੱਤਾ। ਉਸ ਵਕਤ ਇਹ ਕਾਨੂੰਨ ਸੀ। ਜਦੋਂ ਫੈਸਲਾ ਹੋਣਾ ਸੀ ਤਾਂ ਜੱਜ ਨੇ ਕਿਹਾ ਕਿ ਕੁਰਸੀ ਨਾਮਾ ਪੇਸ਼ ਕਰੋ।ਜਾਂ ਜ਼ਮੀਨ ਦੇ ਮਾਲਕਾਂ ਦੇ ਬਿਆਨ ਹੋਣ। ਕਿਉਂਕਿ ਜ਼ਮੀਨ ਖਰੀਦਣ ਵਾਲੇ ਨੇ ਕਿਹਾ ਸੀ ਕਿ ਇਹ ਉਹਨਾਂ ਦਾ ਸੱਕਾ ਨਹੀਂ ਹੈ। ਵਕੀਲ ਨੇ ਜੱਜ ਨੂੰ ਕਿਹਾ ਕਿ ਵੇਚਣ ਵਾਲਿਆਂ ਦੇ ਬਿਆਨ ਲਏ ਜਾਣ। ਬਾਪੂ ਜੀ ਨੂੰ ਬੁਲਾਇਆ ਗਿਆ। ਸਾਰੀ ਹਕੀਕਤ ਪੁੱਛੀ ਜੋ ਬਾਪੂ ਜੀ ਨੇ ਸੱਚੋ ਸੱਚ ਬਿਆਨ ਕਰ ਦਿੱਤੀ। ਵਕੀਲ ਜੱਜ ਦੇ ਸਾਹਮਣੇ ਹੀ ਬਾਪੂ ਜੀ ਨੂੰ ਕਹਿਣ ਲੱਗਿਆ ਕਿ ਤੁਹਾਡੇ ਕੁਝ ਪੈਸੇ ਲੈਣੇ ਬਣਦੇ ਹਨ ਜ਼ਮੀਨ ਦੇ। ਉਹ ਪੈਸੇ ਲੈ ਤਾਂ ਲਏ ਸਨ ਪਰ ਕਿਸੇ ਲਿਖਤ ਵਿੱਚ ਨਹੀਂ ਸਨ। ।ਬਾਪੂ ਜੀ ਨੇ ਕਿਹਾ ਕਿ ਉਹ ਪੈਸੇ ਅਸੀਂ ਲੈ ਲਏ ਹਨ। ਤਾਂ ਵਕੀਲ ਬੋਲਿਆ, ਜੇ ਕਹਿ ਦਿਓ ਨਹੀਂ ਲਏ ਤਾਂ ਤੁਹਾਨੂੰ ਮਿਲ ਸਕਦੇ ਹਨ। ਬਾਪੂ ਜੀ ਨੇ ਕਿਹਾ ਕਿ ਨਹੀਂ ਅਸੀਂ ਇਹ ਪੈਸੇ ਦੁਬਾਰਾ ਨਹੀਂ ਲੈਣੇ। ਤਾਂ ਜੱਜ ਜੋ ਇਹ ਸਭ ਸੁਣ ਰਿਹਾ ਸੀ ਬੋਲਿਆ ਕਿ ਵਕੀਲ ਸਾਹਿਬ ਇਹ ਬੰਦੇ ਉਹ ਨਹੀਂ ਜਿਹੜੇ ਤੁਸੀਂ ਲੱਭਦੇ ਹੋ। ਇਹ ਕਿਸੇ ਟਿਕਾਣੇ ਦੇ ਬੰਦੇ ਹਨ।

ਫੇਰ ਬਾਪੂ ਜੀ ਕੋਲੋਂ ਸਤਿਗੁਰੂ ਜੀ ਬਾਰੇ ਜਾਣਕਾਰੀ ਲਈ ਅਤੇ ਬੜੇ ਸਤਿਕਾਰ ਨਾਲ ਤੋਰਿਆ। ਇਹ ਮਾਣ, ਇਹ ਸਚਾਈ ਪ੍ਰਤੀ ਦ੍ਰਿੜਤਾ ਇਹ ਉਸ ਚੀਨੀ ਵਾਲੇ ਪਾਤਸ਼ਾਹ ਦੀ ਬਖਸ਼ਿਸ਼ ਹੈ। ਜਿਸ ਬਾਰੇ ਨਾਮਧਾਰੀਆਂ ਦੇ ਕੱਟੜ ਦੁਸ਼ਮਣ ਅੰਗ੍ਰੇਜ ਵੀ ਲਿਖ ਗਏ ਹਨ ਕਿ ਕੂਕਾ ਝੂਠ ਨਹੀਂ ਬੋਲਦਾ। ਬਾਪੂ ਜੀ ਨੇ ਇਸ ਮਰਿਆਦਾ ਨੂੰ ਬੜੀ ਪਰਪੱਕਤਾ ਨਾਲ ਨਿਭਾਇਆ ਹੀ ਨਹੀਂ ਆਪਣੀ ਔਲਾਦ ਨੂੰ ਵੀ ਇਸ ਵਿੱਚ ਪ੍ਰਪੱਕ ਕੀਤਾ।

ਸਾਰੇ ਭਾਈਆਂ ਦਾ ਉਮਰ ਭਰ ਇਤਫਾਕ ਬਣਿਆ ਰਿਹਾ। ਏਨਾ ਲੰਮਾ ਸਮਾਂ ਵਾਹੀ ਇਕੱਠੀ ਰਹੀ ਕਿ ਲੋਕ ਅਸਚਰਜ ਮੰਨਦੇ ਸਨ। ਇਹ ਉਸ ਸਤਿਗੁਰੂ ਦੀ ਬਖਸ਼ਿਸ਼ ਹੀ ਸੀ। ਕਿੰਨਾ ਸੁਖ ਸੀ ਇਹਦੇ ਵਿੱਚ। ਉਹਨਾਂ ਦੀ ਉੱਚ ਸਿੱਖਿਆ ਦਾ ਹੀ ਨਤੀਜਾ ਹੈ ਕਿ ਅਸੀਂ ਤਿੰਨੇ ਭਾਈ ਵੀ ਲੰਮਾ ਸਮਾਂ ਇਕੱਠੇ ਰਹੇ। ਹੁਣ ਵੀ ਤਿੰਨਾ ਭਰਾਵਾਂ ਦੇ ਪਰਿਵਾਰਾਂ ਦਾ ਇੱਕਠ ਵਰਗਾ ਹੀ ਪਿਆਰ ਬਣਿਆ ਹੋਇਆ ਹੈ। ਮੈਨੂੰ ਯਾਦ ਨਹੀਂ ਕਿ ਅਸੀਂ ਤਿੰਨੇ ਭਾਈ ਆਪਸ ਵਿੱਚ ਕਦੇ ਝਗੜੇ ਹੋਈਏ। ਜ਼ਮੀਨ ਵੀ ਵੰਡੀ ਤਾਂ ਅੰਦਰ ਬੈਠ ਕੇ ਘੰਟੇ ਵਿੱਚ ਹੀ ਫੈਸਲਾ ਕਰ ਲਿਆ। ਲੋਕਾਂ ਨੂੰ ਸਾਲ ਬਾਅਦ ਹੀ ਪਤਾ ਲੱਗਿਆ। ਸਾਡੀ ਮਾਤਾ ਪ੍ਰੀਤਮ ਕੌਰ ਨੇ ਵੀ ਕਦੇ ਉਹਨਾਂ ਦਾ ਬਚਨ ਨਹੀਂ ਮੋੜਿਆ ਸੀ। ਮੇਰੀਆਂ ਦੋਵੇਂ ਭੈਣਾ ਸਵਰਗੀ ਬਲਬੀਰ ਕੌਰ ( ਜੋ ਮਮੂਦਪੁਰ ਮੁਕੇਰੀਆਂ ਦਿਦਾਰ ਸਿੰਘ ਰੰਧਾਵਾ ਵੱਲ ਵਿਆਹੀ ਸੀ) ਤੇ ਭਜਨ ਕੌਰ (ਜੋ ਪਿੰਡ ਅੰਮ੍ਰਿਤਸਰ ਕਲਾਂ ਸਰਸਾ ਵਿਖੇ ਸ ਸਰਦਾਰ ਸਿੰਘ ਘੁੰਮਣ ਵੱਲ ਵਿਆਹੀ ਹੈ ) ਨੇ ਵੀ ਉਹਨਾਂ ਦਾ ਹਰ ਬਚਨ ਮੰਨਿਆਂ ਤੇ ਨਿਭਾਇਆ।

ਗੌਂਸ ਪੁਰੇ ਤੋਂ ਏਥੇ ਆਏ ਤਾਂ ਹੱਕ ਸ਼ੁਭੇ ਤੋਂ ਬਾਅਦ ਜਿਹੜੇ ਪੈਸੇ ਮਿਲੇ ਉਸ ਦੀ ਜ਼ਮੀਨ ਲੈਣੀ ਸੀ। ਬਹੁਤ ਘਾਟਾ ਪੈ ਚੁੱਕਿਆ ਸੀ। ਫੇਰ ਸਤਿਗੁਰੂ ਜੀ ਦੀ ਯਾਦ ਆਈ। ਮੱਖਣ ਸਿੰਘਾ ਪਰਚੀ ਦੇ ਦਿਓ ਨਹੀਂ ਤੇ ਖੱਜਲ ਹੋਵੋਗੇ।

ਬਾਪੂ ਜੀ ਨੇ ਕਿਹਾ, ਹੁਣ ਜ਼ਮੀਨ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਹੀ ਲੈਣੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਜਾ ਕੇ ਬੇਨਤੀ ਕੀਤੀ। ਸਾਰੀ ਵਿਥਿਆ ਸੁਣਾਈ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਚਨ ਕੀਤਾ ਕਿ ਰਾਣੀਆਂ ਤੋਂ ਜੀਵਨ ਨਗਰ ਦੇ ਵਿੱਚ ਜਿੱਥੇ ਮਰਜੀ ਲੈ ਲਵੋ। ਰਾਣੀਆਂ ਤੋਂ ਅੱਗੇ ਦਾ ਮੈਂ ਜਿੰਮੇਵਾਰ ਨਹੀਂ। ਇਸ ਲਈ ਬਚਨ ਮੰਨ ਕੇ ਜ਼ਮੀਨ

ਰਾਣੀਆਂ ਲੈ ਲਈ। ਕੁਝ ਪਰਿਵਾਰ ਓਥੇ ਚਲਿਆ ਗਿਆ। ਜਿਸ ਵਿੱਚ ਵੱਡਾ ਭਾਈ ਸੰਤੋਖ ਸਿੰਘ ਵੀ ਓਥੇ ਚਲਿਆ ਗਿਆ। ਬਾਪੂ ਜੀ ਤੇ ਅਸੀਂ ਦੋਵੇਂ ਭਾਈ ਮਾਸਟਰ ਹਰਭਜਨ ਸਿੰਘ ਤੇ ਮੈਂ (ਲਖਵਿੰਦਰ ਸਿੰਘ) ਜਗਜੀਤ ਨਗਰ ਰਹਿ ਗਏ। ਕਿਉਂਕਿ ਜੀਵਨ ਨਗਰ ਦੀ ਖਰੀਦ ਵਾਲਾ ਮੁਰੱਬਾ ਏਥੇ ਮਿਲਿਆ ਸੀ। ਕੁਝ ਹੋਰ ਵੀ ਖਰੀਦ ਲਈ ਸੀ।

ਹੁਣ ਉਸੇ ਤਰ੍ਹਾਂ ਹੀ ਸਤਿਸੰਗ ਦਾ ਦੌਰ ਜਗਜੀਤ ਨਗਰ ਚੱਲ ਪਿਆ। ਹਰ ਵੀਰਵਾਰ ਦਿਵਾਨ ਸੱਜਦਾ। ਇਲਾਕੇ ਵਿੱਚ ਜਿੱਥੇ ਵੀ ਕੋਈ ਬਜੁਰਗ ਚੜ੍ਹਾਈ ਕਰ ਜਾਂਦਾ, ਉਸ ਦੀ ਅੰਤਿਮ ਯਾਤਰਾ ਨਾਮਧਾਰੀ ਅਕੀਦੇ ਅਨੁਸਾਰ ਬਾਪੂ ਜੀ ਨੂੰ ਬੁਲਾ ਦਿਵਾਨ ਸਜਾ ਕੇ ਪੂਰੀ ਕੀਤੀ ਜਾਂਦੀ। ਲੋਕ ਭੋਗ ਪਾਠਾਂ ਉਤੇ ਵੀ ਕੀਰਤਨ ਕਰਵਾਉਂਦੇ। ਪਰ ਉਹਨਾਂ ਨੇ ਆਪਣਾ ਨਿਯਮ ਆਖਰ ਤੱਕ ਕਾਇਮ ਰੱਖਿਆ। ਕਿਸੇ ਕੋਲੋਂ ਇੱਕ ਪੈਸਾ ਨਹੀਂ ਲਿਆ।

ਬਹੁਤ ਸਾਰਾ ਸਾਹਿਤ, ਜਿਸ ਵਿੱਚ ਬਹੁ ਗਿਣਤੀ ਧਾਰਮਿਕ ਗ੍ਰੰਥ ਸਨ ਉਹਨਾਂ ਨੇ ਪੜ੍ਹ ਕੇ ਅਣਮੁੱਲਾ ਗਿਆਨ ਹਾਸਲ ਕੀਤਾ ਸੀ। ਉਹ ਆਪਣੇ ਸਤਿਗੁਰ ਦਾ ਜੱਸ ਕਰਨ ਲਈ ਤੇ ਗਿਆਨ ਵੰਡਣ ਲਈ ਹਰ ਵਕਤ ਤਤਪਰ ਰਹਿੰਦੇ ਸਨ। ਤਾ ਕਿ ਇਸ ਸੰਸਾਰ ਨੂੰ ਸੁੰਦਰ ਸਵੱਛ ਬਣਾਇਆ ਜਾ ਸਕੇ। ਗੁਰਬਾਣੀ ਤਾਂ ਗਿਆਨ ਦਾ ਸਾਗਰ ਹੈ ਹੀ। ਜੋ ਉਹਨਾਂ ਨੇ ਬਹੁਤ ਕੰਠ ਕੀਤੀ ਹੋਈ ਸੀ।

ਇੱਕ ਵਾਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਚਾਨਕ ਆ ਦਰਸ਼ਨ ਦਿੱਤੇ। ਨਮਸਕਾਰ ਕੀਤੀ ਤਾਂ ਬਚਨ ਕੀਤਾ ਕਿ ਜਥੇਦਾਰ ਜੀ ਬਹੁਤ ਕੰਮ ਕਰ ਲਿਐ। ਆਪਣੇ ਕਪੜੇ ਝੋਲੇ ਵਿੱਚ ਪਾ ਕੇ ਦੋਵੇਂ ਭਰਾ ਤਿਆਰ ਹੋ ਜਾਓ। ਤੁਹਾਨੂੰ ਸ੍ਰੀ ਭੈਣੀ ਸਾਹਿਬ ਲੈ ਕੇ ਜਾਣਾ ਹੈ। ਅਸੀਂ ਅੱਗੋਂ ਕਰੀਵਾਲੇ ਵੱਲੋਂ ਹੋ ਕੇ ਆਉਂਦੇ ਹਾਂ। ਬਾਪੂ ਜੀ ਨੇ ਸਤਿ ਬਚਨ ਕਹਿ ਦਿੱਤਾ ਤੇ ਤਿਆਰ ਹੋ ਕੇ ਸਤਿਗੁਰੂ ਜੀ ਦੀ ਉਡੀਕ ਕਰਨ ਲੱਗੇ। ਸਤਿਗੁਰੂ ਜੀ ਨੇ ਵਾਪਸ ਆ ਕੇ ਪੁੱਛਿਆ ਤਿਆਰ ਹੋ? ਬਾਪੂ ਜੀ ਨੇ ਕਿਹਾ, ਹਾਂ ਜੀ ਤਿਆਰ ਹਾਂ। ਉਹ ਤਿਆਰ ਹੋ ਕੇ ਸੜਕ ਤੇ ਚਲੇ ਗਏ ਸਨ। ਤਾਂ ਪਾਤਸ਼ਾਹ ਜੀ ਹੱਸ ਕੇ ਬੋਲੇ, ਤੁਸੀਂ ਨਹੀਂ ਓਥੇ ਰਹਿ ਸਕਦੇ ਤੁਸੀਂ ਏਥੇ ਹੀ ਠੀਕ ਹੋ। ਸਤਿ ਬਚਨ ਕਹਿ ਕੇ ਵਾਪਸ ਆ ਗਏ।

ਉਸ ਵਕਤ ਸਰਕਾਰ ਦਾ ਇੱਕ ਕਾਨੂੰਨ ਸੀ ਕਿ ਹਿੱਸੇ ਠੇਕੇ ਤੇ ਜ਼ਮੀਨ ਵਾਹੁਣ ਵਾਲੇ ਦੇ ਨਾਮ ਮਾਲੀ ਗਰਦਾਵਰੀ ਹੋ ਜਾਂਦੀ ਸੀ। ਫਿਰ ਉਸ ਦਾ ਕਬਜ਼ਾ ਮੰਨਿਆ ਜਾਂਦਾ ਸੀ। ਜਾਂ ਕਈ ਵਾਹੁੰਦੇ ਵਾਹੁੰਦੇ ਵੀ ਦੱਬ ਲੈਂਦੇ ਸਨ। ਰਾਣੀਆਂ ਦਾ ਇੱਕ ਬਾਣੀਆ ਮੁਲਤਾਨੀ ਜੱਸੂ ਰਾਮ ਸੀ। ਉਸ ਦੀ ਬਾਰਾਂ ਕਿੱਲੇ ਜ਼ਮੀਨ ਸੀ। ਸਾਡੇ ਪਰਿਵਾਰ ਨਾਲ ਉਸ ਦਾ ਚੰਗਾ ਬੋਲਚਾਲ ਸੀ। ਉਸ ਨੇ ਜ਼ਮੀਨ ਵਾਹੁਣ ਲਈ ਸਾਨੂੰ ਦੇ ਦਿੱਤੀ ਇੱਕ ਸਾਲ ਵਾਹੀ ਤਾਂ ਅਗਲੇ ਸਾਲ ਬਾਪੂ ਜੀ ਨੇ ਜਾ ਕੇ ਆਖਿਆ ਕਿ ਜ਼ਮੀਨ ਛੱਡ ਦਿਓ। ਅਸੀਂ ਨਹੀਂ ਵਾਹੁਣੀ। ਇਸ ਨੇ ਤੁਹਾਨੂੰ ਇਮਾਨਦਾਰ ਨਹੀਂ ਰਹਿਣ ਦੇਣਾ। ਸਾਰੇ ਬਚਨ ਮੰਨਦੇ ਸਨ। ਜ਼ਮੀਨ ਛੱਡ ਦਿੱਤੀ। ਜੱਸੂਰਾਮ ਨੇ ਬਾਪੂ ਜੀ ਨੂੰ ਆ ਕੇ ਆਖਿਆ, ਪਾਲਾ ਸਿੰਘ ਮੈਂ ਜ਼ਮੀਨ ਤੁਹਾਨੂੰ ਇਮਾਨਦਾਰ ਸਮਝ ਕੇ ਦਿੱਤੀ ਸੀ। ਤੁਸੀਂ ਛੱਡੋ ਨਾ। ਬਾਪੂ ਜੀ ਨੇ ਕਿਹਾ ਸੇਠ ਜੀ ਏਸੇ ਕਰ ਕੇ ਛੱਡ ਦਿੱਤੀ ਹੈ। ਕਿ ਇਮਾਨਦਾਰੀ ਵੀ ਬਣੀ ਰਹੇ ਤੇ ਤੇਰੇ ਨਾਲ ਪਿਆਰ ਵੀ ਰਹੇ।

ਬਾਅਦ ਵਿੱਚ ਉਹ ਜ਼ਮੀਨ ਕਿਸੇ ਵਾਹਕ ਨੇ ਦੱਬ ਲਈ ਤਾਂ ਜੱਸੂਰਾਮ ਕਹਿਣ ਲੱਗਿਆ, ਕਿੰਨਾ ਚੰਗਾ ਹੁੰਦਾ ਤੁਸੀਂ ਹੀ ਦੱਬ ਲੈਂਦੇ। ਬਾਪੂ ਜੀ ਨੇ ਕਿਹਾ, ਸੇਠ ਜੀ ਤੇਰੇ ਨਾਲ ਹੁਣ ਵਾਲਾ ਪਿਆਰ ਨਹੀਂ ਸੀ ਰਹਿਣਾ, ਜਗਤ ਨੇ ਬੇਈਮਾਨ ਵੱਖ ਕਹਿਣਾ ਸੀ। ਸਾਡੇ ਸਤਿਗੁਰ ਦੀ ਇਹ ਹੀ ਸਿਖਿਆ ਹੈ, ਹਰਾਮ ਨਹੀਂ ਖਾਣਾ। ਹੱਕ ਦੀ ਰੋਟੀ ਖਾਣੀ ਹੈ।

ਸੁਭਾਅ ਬੜਾ ਦਾਨੀ ਸੀ। ਦਰ ਆਏ ਨੂੰ ਕਦੇ ਖਾਲੀ ਨਹੀਂ ਸਨ ਮੋੜਦੇ। ਭਾਵੇਂ ਝੂਠ ਹੀ ਕਿਉਂ ਨਾ ਮਾਰ ਰਿਹਾ ਹੋਵੇ। ਉਹਨਾਂ ਦੀ ਇਸ ਪ੍ਰਵਿਰਤੀ ਦਾ ਕਈ ਵਾਰ ਅਮਲੀ ਆਦਿ ਵੀ ਫਾਇਦਾ ਉਠਾ ਜਾਂਦੇ। ਉਹਨਾਂ ਕੋਲ ਆਪਣੀ ਪਤਨੀ ਜਾਂ ਬੱਚੇ ਦੇ ਬਿਮਾਰ ਹੋਣ ਦਾ ਰੋਣਾ ਰੋ ਕੇ ਕੁਝ ਨਾ ਕੁਝ ਲੈ ਜਾਂਦੇ।

ਦੀਨ ਦੁਖੀ ਦੀ ਸੇਵਾ ਕਰਨ ਵਿੱਚ ਉਹ ਕਦੇ ਪਿੱਛੇ ਨਹੀਂ ਸਨ ਹਟੇ। ਕੋਈ ਬੰਦਾ ਜੋ ਅਤਿ ਦਾ ਗਰੀਬ ਹੁੰਦਾ, ਕਿਸੇ ਹਾਰੀ ਬਿਮਾਰੀ ਨਾਲ ਜੂਝ ਰਿਹਾ ਹੁੰਦਾ, ਇਲਾਜ ਜੋਗੇ ਪੈਸੇ ਉਸ ਕੋਲ ਨਾ ਹੁੰਦੇ, ਉਸ ਦੀ ਮਦਦ ਜ਼ਰੂਰ ਕਰਦੇ। ਹੋਰਨਾਂ ਨੂੰ ਵੀ ਮਦਦ ਲਈ ਪ੍ਰੇਰਦੇ।

ਸਾਨੂੰ ਦੋ ਗੱਲਾਂ ਬੜੀ ਪਰਪੱਕਤਾ ਨਾਲ ਸਮਝਾਉਂਦੇ। ਇੱਕ ਤਾਂ ਸਤਿਗੁਰ ਦਾ ਲੜ ਕਦੇ ਨਹੀਂ ਛੱਡਣਾ। ਏਸੇ ਵਿੱਚ ਹੀ ਸੁਖ ਤੇ ਬਰਕਤ ਹੈ। ਦੂਜਾ ਗੁਰੂ ਘਰ ਤੋਂ ਮਾਇਆ ਦੀ ਆਸ ਨਹੀਂ ਰੱਖਣੀ। ਹੱਥੀਂ ਮਿਹਨਤ ਕਰ ਕੇ ਇਮਾਨਦਾਰੀ ਦੀ ਰੋਟੀ ਖਾਣੀ ਹੈ। ਸਤਿਗੁਰ ਅੱਗੇ ਅਰਦਾਸ ਕਰਨੀ ਹੈ ਉਹ ਆਪੇ ਕਾਰਜ ਰਾਸ ਕਰੇਗਾ। ਵਕਤ ਵਕਤ ਸਿਰ ਮੇਲਿਆਂ ਤੇ ਹਾਜ਼ਰੀ ਜਰੂਰ ਭਰਨੀ ਹੈ ਪਰ ਓਥੇ ਡੇਰਾ ਲਾ ਕੇ ਨਹੀਂ ਬੈਠਣਾ। ਇਸ ਤਰ੍ਹਾਂ ਸ਼ਰਧਾ ਘਟਦੀ ਹੈ।

ਉਹਨਾਂ ਵਿੱਚ ਦੂਰਦਰਸ਼ਤਾ ਵੀ ਕਮਾਲ ਦੀ ਸੀ। ਕਿਸੇ ਵੇਲੇ ਜਦੋਂ ਉਹ ਕਿਸੇ ਨੂੰ ਆਉਣ ਵਾਲੇ ਸਮੇਂ ਤੋਂ ਅਗਾਹ ਕਰਦੇ ਮੰਨਣ ਨਾ ਮੰਨਣ ਤੇ ਹੋਏ ਫਾਇਦੇ ਨੁਕਸਾਨ ਤੋਂ ਬਾਅਦ ਅਕਸਰ ਉਹ ਆ ਕੇ ਆਖਦਾ, "ਤੁਹਾਨੂੰ ਪਹਿਲਾਂ ਕਿਵੇਂ ਪਤਾ ਸੀ ਕਿ ਇਸ ਤਰ੍ਹਾਂ ਹੋਵੇਗਾ।

ਉਹਨਾਂ ਨੂੰ ਬੜੀ ਰੀਝ ਸੀ ਕਿ ਕੋਈ ਮੇਰੇ ਕੋਲੋਂ ਸਿੱਖੇ ਤੇ ਇਸ ਪ੍ਰੰਪਰਾ ਨੂੰ ਚੱਲਦਾ ਰੱਖੇ। ਜੋ ਉਹਨਾਂ ਨੂੰ ਵਿਰਾਸਤ ਵਿੱਚ ਮਿਲੀ ਸੀ। ਗੌਂਸਪੁਰੇ ਰਹਿੰਦਿਆਂ ਨਵੇਂ ਸਜੇ ਨਾਮਧਾਰੀ ਨੌਜਵਾਨਾਂ ਵਿੱਚ ਇੱਕ ਸੁਰਜੀਤ ਸਿੰਘ ਨਾਮ ਦਾ ਨੌਜਵਾਨ ਇਹ ਰੁਚੀ ਰੱਖਦਾ ਸੀ। ਉਹ ਵਧੀਆ ਦਿਵਾਨ ਵੀ ਲਾਉਣ ਲੱਗ ਪਿਆ ਸੀ। ਪਰ ਅਚਾਨਕ ਸਥਾਨ ਦੀ ਅਦਲਾ ਬਦਲੀ ਹੋ ਗਈ। ਬਾਪੂ ਜੀ ਜਗਜੀਤ ਨਗਰ ਆ ਗਏ ਤੇ ਉਹ ਜ਼ਮੀਨ ਵੇਚ ਕੇ ਯੂ ਪੀ ਚਲਿਆ ਗਿਆ। ਇੱਕ ਦੋ ਵਾਰ ਮਿਲਣ ਵੀ ਆਇਆ ਪਰ ਦੂਰੀ ਅੱਗੇ ਕੋਈ ਪੇਸ਼ ਨਹੀਂ ਜਾਂਦੀ। ਉਹਦਾ ਬਾਪੂ ਜੀ ਨਾਲ ਬਹੁਤ ਪਿਆਰ ਸੀ। ਓਦੋਂ ਫੋਨ ਵੀ ਨਹੀਂ ਹੁੰਦੇ ਸਨ। ਇਸ ਲਈ ਸੰਪਰਕ ਘਟ ਗਿਆ। ਉਹ ਨਾਮਧਾਰੀ ਤਾਂ ਰਿਹਾ ਪਰ ਦਿਵਾਨ ਲਾਉਣਾ ਬੰਦ ਕਰ ਦਿੱਤਾ।

ਏਥੇ ਆ ਕੇ ਵੀ ਉਹ ਕਿਸੇ ਨਾ ਕਿਸੇ ਨੂੰ ਪ੍ਰੇਰਨਾ ਦੇਂਦੇ ਰਹਿੰਦੇ। ਗਿਆਨੀ ਸਵਰਨ ਸਿੰਘ ਅਤੇ ਉਸ ਦਾ ਭਾਣਜਾ ਜਸਵਿੰਦਰ ਸਿੰਘ ਬੜੇ ਵਧੀਆ ਢੂਲਕਈਏ ਸਨ। ਉਹ ਬਾਪੂ ਜੀ ਨਾਲ ਵੀ ਅਕਸਰ ਢੋਲਕੀ ਦੀ ਸੰਗਤ ਕਰਦੇ ਸਨ। ਉਹਨਾਂ ਨੂੰ ਪਰੇਰ ਕੇ ਕਵੀਸ਼ਰੀ ਵਾਲੇ ਪਾਸੇ ਲਾਇਆ। ਉਹਨਾਂ ਨੇ ਨਾਮਧਾਰੀ ਅਕੀਦੇ ਅਨੁਸਾਰ ਕਵੀਸ਼ਰੀ ਕਰ ਕੇ ਬਹੁਤ ਨਾਮਣਾ ਖੱਟਿਆ। ਉਹ ਹਮੇਸ਼ਾਂ ਕਹਿੰਦੇ ਸਾਨੂੰ ਜਥੇਦਾਰ ਜੀ ਨੇ ਕੀ ਤੋਂ ਕੀ ਬਣਾ ਦਿੱਤਾ। ਅਸੀਂ ਇਹਨਾਂ ਦਾ ਕਦੇ ਦੇਣ ਨਹੀਂ ਦੇ ਸਕਦੇ। ਪਹਿਲਾਂ ਉਹਨਾਂ ਦੀਆਂ ਰੁਚੀਆਂ ਕੁਝ ਅਸਮਾਜਕ ਹੋ ਗਈਆਂ ਸਨ। ਬਾਪੂ ਜੀ ਨੇ ਪ੍ਰੇਰ ਕੇ ਉਹਨਾਂ ਨੂੰ ਸਹੀ ਰਸਤੇ ਤੇ ਲੈ ਆਂਦਾ ਸੀ। ਇਸ ਦੇ ਨਾਲ ਹੀ ਉਹਨਾਂ ਦੇ ਰੁਜ਼ਗਾਰ ਦਾ ਮਾਣ ਸਤਿਕਾਰ ਵਾਲਾ ਚੰਗਾ ਵਸੀਲਾ ਵੀ ਬਣ ਗਿਆ ਸੀ।

ਜਥੇਦਾਰ ਜਸਵਿੰਦਰ ਸਿੰਘ ਭਿੰਡਰ ਉਹਨੀ ਦਿਨੀ ਛੋਟਾ ਬੱਚਾ ਸੀ। ਉਸ ਨੂੰ ਕੋਲ ਬਹਾ ਕੇ ਪ੍ਰੇਰਨਾ ਦੇਂਦੇ ਰਹਿਣਾ। ਉਸ ਨੂੰ ਕਹਿਣਾ ਕਿ ਤੇਰਾ ਨਾਨਾ ਲਾਭ ਸਿੰਘ ਬੜਾ ਵਧੀਆ ਦਿਵਾਨ ਲਾਉਂਦਾ ਹੁੰਦਾ ਸੀ, ਤੂੰ ਵੀ ਲਾਇਆ ਕਰ। ਤਾਇਆ ਲਾਭ ਸਿੰਘ ਜਸਵਿੰਦਰ ਸਿੰਘ ਦੇ ਨਾਨਾ ਜੀ ਸਨ। ਗੁਰਬਾਣੀ ਦੀਆਂ ਪੰਕਤੀਆਂ ਤੇ ਦਿਵਾਨ ਦੀਆਂ ਧਾਰਨਾਂ ਆਪ ਬੋਲ ਕੇ ਦੱਸਣੀਆਂ। ਫੇਰ ਉਸ ਨੂੰ ਬੋਲਣ ਲਈ ਕਹਿਣਾ। ਨਾਲੇ ਆਖਣਾ ਕਿ ਸਾਡੇ ਪਰਿਵਾਰ ਵਿੱਚ ਇਹ ਪ੍ਰੰਪਰਾ ਪੁਰਾਣੀ ਤੁਰੀ ਆਉਂਦੀ ਹੈ ਜਥੇਦਾਰੀ ਦੀ। ਇਹ ਵਿਰਾਸਤ ਤੈਨੂੰ ਸੰਭਾਲਣੀ ਹੈ। ਉਹਨਾਂ ਦੀ ਪ੍ਰੇਰਨਾ ਤੇ ਸਿਖਿਆ ਰੰਗ ਲਿਆਈ। ਅੱਜ ਜਸਵਿੰਦਰ ਸਿੰਘ ਭਿੰਡਰ ਦੀ ਗਿਣਤੀ ਚੋਣਵੇਂ ਨਾਮਧਾਰੀ ਜਥੇਦਾਰਾਂ ਵਿੱਚ ਆਉਂਦੀ ਹੈ।

ਭਾਵੇਂ ਉਹ ਜਥੇਦਾਰੀ ਨੂੰ ਅੱਜ ਕਲ ਦੇ ਕੀਰਤਨੀਆਂ ਵਾਂਗ ਰੁਜ਼ਗਾਰ ਦਾ ਵਸੀਲਾ ਬਣਾ ਸਕਦੇ ਸਨ। ਪਰ ਉਹਨਾਂ ਨੇ ਨਹੀਂ ਬਣਾਇਆ । ਕੇਵਲ ਪੰਥਕ ਸੇਵਾ ਸਮਝ ਕੇ ਹੀ ਇਸ ਨੂੰ ਨਿਭਾਇਆ। ਇੱਕ ਪੈਸਾ ਵੀ ਭੇਟਾ ਸਵਰੂਪ ਘਰ ਲੈ ਕੇ ਨਹੀਂ ਆਏ। ਓਦੋਂ ਸਤਗੁਰੂ ਜੀ ਦਾ ਹੁਕਮ ਵੀ ਇਹ ਹੀ ਸੀ। ਰੁਜ਼ਗਾਰ ਦਾ ਸਾਧਨ ਉਹਨਾਂ ਨੇ ਖੇਤੀ ਨੂੰ ਹੀ ਬਣਾਇਆ ।

ਖੇਤੀ ਦੇ ਉਹ ਬਹੁਤ ਮਾਹਰ ਸਨ। ਉਹਨਾਂ ਦੇ ਦੱਸੇ ਕੰਮ ਕਰਨ ਦੇ ਗੁਰ ਬੜੇ ਮਾਣ ਨਾਲ ਲੋਕ ਦੱਸਦੇ ਵੇਖੇ ਸਨ। ਭਦੌੜ ਵਿੱਚ ਰਹਿੰਦਿਆਂ ਉਹਨਾਂ ਨੂੰ ਉਚੇਚੇ ਤੌਰ ਤੇ ਲੋਕ ਕਮਾਦ ਛਿੱਲਣ ਲਈ ਲੈ ਜਾਂਦੇ ਸਨ। ਇਹ ਪਿਲਛੀਆਂ ਦਾਤਰੀਆਂ ਜੋ ਸਪੈਸ਼ਲ ਕਮਾਦ ਛਿੱਲਣ ਲਈ ਬਣਾਈਆਂ ਜਾਂਦੀਆਂ ਸਨ, ਉਹਨਾਂ ਨਾਲ ਕਮਾਦ ਛਿੱਲਦੇ ਸਨ। ਮਾਲਵੇ ਵਿੱਚ ਅਜੇ ਇਹ ਤਕਨੀਕ ਨਹੀਂ ਸੀ ਆਈ। ਉਹ ਹੱਥਾਂ ਨਾਲ ਹੀ ਕਮਾਦ ਛਿੱਲਦੇ ਸਨ। ਇਹਨਾਂ ਨੂੰ ਕਮਾਦ ਛਿੱਲਦੇ ਵੇਖ ਕੇ ਉਹ ਲੋਕ ਹੈਰਾਨ ਹੁੰਦੇ , ਤੇ ਕਹਿੰਦੇ ਕਿ ਭਾਊ ਤਾਂ ਮਸ਼ੀਨਾਂ ਹਨ। ਇਸ ਤਰ੍ਹਾਂ ਕੰਮ ਸੌਖ ਨਾਲ ਹੀ ਕਈ ਗੁਣਾ ਜਿਆਦਾ ਹੋ ਜਾਂਦਾ ਸੀ।

ਗੌਂਸਪੁਰੇ ਰਹਿੰਦਿਆਂ ਢਿੱਲਵਾਂ ਦੇ ਇੱਕ ਪਰਿਵਾਰ ਨੇ ਜ਼ਮੀਨ ਓਥੇ ਆਣ ਲਈ। ਇਹ ਨਾਮਧਾਰੀ ਪਰਿਵਾਰ ਸੀ। ਅਵਤਾਰ ਸਿੰਘ ਜੋ ਬਾਅਦ ਵਿੱਚ ਸੂਬਾ ਵੀ ਰਿਹਾ। ਉਹਦਾ ਪਰਿਵਾਰ ਕੁਝ ਦੇਰ ਓਥੇ ਰਹਿ ਕੇ ਵਾਪਸ ਢਿੱਲਵਾਂ ਚਲਿਆ ਗਿਆ ਸੀ। ਉਸ ਦੇ ਬੰਦੇ ਖੇਤ ਵਿੱਚ ਸਣ ਵੱਢ ਰਹੇ ਸਨ। ਕੁਦਰਤੀ ਬਾਪੂ ਜੀ ਮੈਨੂੰ ਉਂਗਲੀ ਲਾਈ ਖੇਤ ਵਲ ਜਾ ਰਹੇ ਸਨ। ਉਹਨਾਂ ਦੇ ਖੇਤ ਵਿੱਚੋਂ ਡੰਡੀ ਲੰਘਦੀ ਸੀ। ਕੋਲ ਜਾ ਕੇ ਵੇਖਿਆ ਤਾਂ ਉਹ ਦਾਤਰੀਆਂ ਨਾਲ ਸਣ ਵੱਢ ਰਹੇ ਸਨ। ਜੋ ਕਾਫੀ ਮੁਸ਼ਕਿਲ ਕੰਮ ਸੀ। ਬਾਪੂ ਜੀ ਨੇ ਉਹਨਾਂ ਨੂੰ ਰੋਕ ਦਿੱਤਾ। ਤੇ ਕਿਹਾ ਕਿ ਮੇਰੇ ਵੱਲ ਵੇਖੋ। ਹੱਥ ਨਾਲ ਸਣ ਫੜ ਕੇ ਝਟਕਾ ਮਾਰਿਆ। ਭੰਨ ਕੇ ਪਾਸੇ ਰੱਖ ਦਿੱਤੀ। ਇਸ ਤਰ੍ਹਾਂ ਕਰ ਕੇ ਉਹਨਾਂ ਨੂੰ ਸਮਝਾਇਆ ਕਿ ਸਣ ਭੰਨੀ ਜਾਂਦੀ ਹੈ, ਵੱਢੀ ਨਹੀਂ ਜਾਂਦੀ। ਤਾਂ ਉਹ ਬੜੇ ਖੁਸ਼ ਹੋਏ। ਕੰਮ ਬਹੁਤ ਅਸਾਨ ਹੋ ਗਿਆ ਸੀ। ਹੱਸ ਕੇ ਕਹਿਣ ਲੱਗੇ ਤੁਹਾਨੂੰ ਅਕਲ ਦੇਣ ਲਈ ਹੀ ਸਾਨੂੰ ਕੁਦਰਤ ਨੇ ਉਜਾੜਿਆ ਹੈ।

ਉਹਨਾਂ ਨੇ ਹਮੇਸ਼ਾਂ ਇਮਾਨਦਾਰੀ ਤੇ ਮਿਹਨਤ ਦੀ ਰੋਟੀ ਖਾਧੀ। ਇਸ ਲਈ ਇੱਜ਼ਤ ਵਾਲਾ ਸੁਖੀ ਜੀਵਨ ਬਤੀਤ ਕੀਤਾ। ਆਪਣੇ ਸਤਿਗੁਰ ਦੀ ਸਿਖਿਆ ਤੇ ਹਮੇਸ਼ਾਂ ਪ੍ਰਪੱਕ ਰਹੇ। ਇਸ ਲਈ ਉਹਨਾਂ ਦੀ ਸ਼ਖਸੀਅਤ ਦਾ ਪ੍ਰਭਾਵ ਲੋਕ ਕਬੂਲਦੇ ਸਨ। ਪਰਿਵਾਰ ਨੇ ਵੀ ਏਸੇ ਕਰਕੇ ਹਮੇਸ਼ਾਂ ਬੇ ਐਬ ਸੁਖੀ ਜੀਵਨ ਬਸਰ ਕੀਤਾ ਤੇ ਹੁਣ ਵੀ ਉਹਨਾਂ ਦੀ ਸਿਖਿਆ ਤੇ ਸਤਗੁਰੂ ਜੀ ਦੀ ਬਖਸ਼ਿਸ਼ ਨਾਲ ਸੁਖ ਅਨੰਦ ਹੈ। ਜਦੋਂ ਦੁਨੀਆਂ ਵੱਲ ਝਾਤੀ ਮਾਰਦੇ ਹਾਂ ਤਾਂ ਆਪਣੀ ਜਿੰਦਗੀ ਤੇ ਮਾਣ ਹੋਣ ਲੱਗਦਾ ਹੈ। ਸਤਿਗੁਰ ਦੇ ਸਨਮੁੱਖ ਰਹਿਣ

ਵਾਲੇ ਨੂੰ ਕਦੇ ਕੁਝ ਘਾਟਾ ਨਹੀਂ ਰਹਿੰਦਾ।

ਉਹਨਾਂ ਬਾਰੇ ਬਹੁਤ ਕੁਝ ਲਿਖਿਆ ਜਾ ਸੱਕਦਾ ਹੈ। ਪਰ ਏਥੇ ਮੇਰਾ ਮਕਸਦ ਕੇਵਲ ਉਹਨਾਂ ਦੇ ਆਪਣੇ ਸਤਿਗੁਰੂ ਪ੍ਰਤੀ ਸਮਰਪਣ ਤੇ ਸਬੰਧਾਂ ਨੂੰ ਚਿਤਰਨਾ ਹੀ ਹੈ। ਉਹਨਾਂ ਬਾਰੇ ਮੈਂ ਆਪਣੀ ਪੁਸਤਕ, "ਕੈਸੀ ਕੂੰਜ ਉਡਾਰੀ" ਵਿੱਚ ਵੀ ਲਿਖਿਆ ਹੈ। ਜੋ ਪਰਿਵਾਰ ਦੀ ਅਤੇ ਦੇਸ਼ ਦੇ ਵੰਡਾਰੇ ਦੀ ਪ੍ਰਬੰਧ ਕਾਵਿ ਦੇ ਰੂਪ ਵਿੱਚ ਲਿਖੀ ਕਾਵਿ ਗਾਥਾ ਹੈ।

ਉਹਨਾਂ ਦੀ ਸਾਨੂੰ ਬੜੀ ਵੱਡੀ ਦੇਣ ਹੈ ਕਿ ਜਦੋਂ ਸਮਾਜ ਵਿੱਚ ਹਰ ਧਰਮ ਫਿਰਕੇ ਦੇ ਲੋਕ ਆਪ ਮੁਹਾਰੇ ਹੋ ਰਹੇ ਹਨ। ਸਾਡੇ ਪਰਿਵਾਰ ਵਿੱਚ ਅੱਜ ਵੀ ਗੁਰ ਕਿਰਪਾ ਨਾਲ ਸਤਿਜੁਗੀ ਵਰਤਾਰਾ ਕਾਇਮ ਹੈ। ਉਹਨਾਂ ਦਾ ਇਹ ਬਚਨ ਕਿ ਸਤਿਗੁਰੂ ਦਾ ਲੜ ਨਹੀਂ ਛੱਡਣਾ, ਸਾਡੀ ਸਦਾ ਰਾਹਨੁਮਾਈ ਕਰਦਾ ਰਹਿੰਦਾ ਹੈ। ਉਹਨਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਭਰਪੂਰ ਸਾਥ ਮਾਣਿਆ। ਓਸੇ ਤਰ੍ਹਾਂ ਅੱਜ ਵੀ ਸਾਡੇ ਪਰਿਵਾਰ ਉੱਤੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਭਰਪੂਰ ਬਖਸ਼ਿਸ਼ ਹੈ। ਸਤਗੁਰੂ ਜੀ ਕਿਰਪਾ ਬਣਾਈ ਰੱਖਣ।

ਹਮੇਸ਼ਾਂ ਨਾਮ ਜਪਣਾ ਬਾਣੀ ਪੜ੍ਹਨੀ ਉਹਨਾਂ ਦਾ ਰੋਜ਼ਾਨਾ ਦਾ ਨਿਯਮ ਸੀ। ਆਲਸ ਤਾਂ ਕਦੇ ਉਹਨਾਂ ਦੇ ਨੇੜੇ ਨਹੀਂ ਸੀ ਢੁੱਕਿਆ। ਅੰਮ੍ਰਿਤ ਵੇਲੇ ਉੱਠਣਾ, ਸਣ ਕੇਸੀਂ ਇਸ਼ਨਾਨ ਕਰ ਕੇ ਗੁਰਦੁਆਰੇ ਜਾਣ ਦਾ ਉਹ ਆਪਣਾ ਨਿਯਮ ਕਦੇ ਨਾ ਖੁੰਝਣ ਦੇਂਦੇ। ਮਾਲਾ ਹਮੇਸ਼ਾਂ ਗਲ ਵਿੱਚ ਰੱਖਦੇ। ਉਹਨਾਂ ਦੇ ਚਿਹਰੇ ਉਤੇ ਇੱਕ ਵੱਖਰਾ ਜਲਾਲ ਹਰ ਵਕਤ ਰਹਿੰਦਾ। ਕਦੇ ਉਹਨਾਂ ਦੇ ਮੁੱਖ ਤੇ ਹੀਣ ਭਾਵਨਾ ਦੀ ਕਾਲਖ ਨਹੀਂ ਸੀ ਵੇਖੀ। ਹਮੇਸ਼ਾਂ ਦਗ ਦਗ ਕਰਦਾ ਚਿਹਰਾ ਵੇਖਣ ਵਾਲੇ ਨੂੰ ਕੀਲ ਲੈਂਦਾ ਸੀ। ਇਹ ਸੱਚ ਧਰਮ ਦਾ ਪ੍ਰਕਾਸ਼ ਸੀ ਜੋ ਉਹਨਾਂ ਨੂੰ ਆਪਣੇ ਸਤਿਗੁਰ ਕੋਲੋਂ ਬਖਸ਼ਿਸ਼ ਵਿੱਚ ਮਿਲਿਆ ਸੀ।

ਉਹਨਾਂ ਦੀ ਯਾਦ ਸ਼ਕਤੀ ਵੀ ਬੜੀ ਤੀਖਣ ਸੀ। ਜੋ ਉਹਨਾਂ ਦੇ ਅੰਤ ਸਮੇਂ ਤੱਕ ਵਧੀਆ ਸਾਥ ਨਿਭਾਉਂਦੀ ਰਹੀ। ਸਰੀਰ ਕੁਝ ਢਿੱਲਾ ਹੋਇਆ ਤਾਂ ਆਖਣ ਲੱਗੇ, ਹੁਣ ਚਲੇ ਜਾਣਾ ਸੀ। ਮੇਰੀ ਲੜਕੀ ਦੀ ਸ਼ਾਦੀ ਸੀ। ਕਹਿਣ ਲੱਗੇ ਸ਼ਾਦੀ ਤੱਕ ਛੁੱਟੀ ਲਈ ਹੈ।

ਸ਼ਾਦੀ ਸੰਪੂਰਨ ਹੋ ਗਈ। ਕਹਿਣ ਲੱਗੇ, ਹੁਣ ਚਲੇ ਜਾਣਾ ਹੈ। ਵਧੀਆ ਗੱਲਾਂ ਬਾਤਾਂ ਕਰਦੇ ਇੱਕ ਦਿਨ ਕੁਝ ਢਿੱਲੇ ਹੋਏ। ਬੱਸ ਚੁੱਪਚਾਪ ਲੇਟ ਗਏ। ਨਾ ਕੋਈ ਸਾਹ ਦੀ ਤਕਲੀਫ ਨਾ ਕੋਈ ਦਰਦ। ਦੋ ਦਿਨ ਸੁਪਤ ਅਵਸਥਾ ਵਿੱਚ ਰਹਿ ਕੇ ਦੁਪਹਿਰ ਵੇਲੇ ਕੋਲ ਬੈਠਿਆਂ ਸਾਨੂੰ ਪਤਾ ਹੀ ਨਾ ਲੱਗਿਆ। ਮੇਰੀ ਛੋਟੀ ਬੇਟੀ ਨੇ ਕਿਹਾ, ਬਾਪੂ ਜੀ ਨੂੰ ਸਾਹ ਨਹੀਂ ਆਉਂਦਾ। ਵੇਖਿਆ ਤਾਂ ਉਹ ਗੁਰ ਚਰਨਾਂ ਵਿੱਚ ਲੀਨ ਹੋ ਚੁੱਕੇ ਸਨ।

ਇੱਕ ਵਾਰ ਉਹਨਾਂ ਨੇ ਚਾਚਾ ਮੱਖਣ ਸਿੰਘ ਨੂੰ ਕਿਹਾ ਸੀ,

ਕਿਆ ਜਾਨਾ ਕਿਵ ਮਰਹਗੇ, ਕੈਸਾ ਮਰਣਾ ਹੋਇ ॥

ਮੱਖਣ ਸਿੰਘਾ ਲੋਕ ਬੜੇ ਦੁੱਖ ਪਾ ਕੇ ਜਾਂਦੇ ਵੇਖੇ ਹਨ। ਤਾਂ ਚਾਚਾ ਜੀ ਨੇ ਕਿਹਾ ਸੀ ਜੇ ਦੁੱਖ ਹੀ ਪਾਉਣਾ ਹੈ ਤਾਂ ਸਤਿਗੁਰ ਦਾ ਲੜ ਫੜਨ ਦਾ ਕੀ ਫਾਇਦਾ।

ਜੇ ਕਰਿ ਸਾਹਿਬੁ ਮਨਹੁ ਨ ਵੀਸਰੈ,
ਤਾ ਸਹਿਲਾ ਮਰਣਾ ਹੋਇ ॥

ਬਾਪੂ ਜੀ ਕਹਿਣ ਲੱਗੇ ਮੱਖਣ ਸਿਹਾਂ ਬੜੀ ਵੱਡੀ ਡੀਂਗ ਮਾਰੀ ਆ। ਖੈਰ ਚਾਚਾ ਜੀ ਉਹਨਾਂ ਤੋਂ ਪਹਿਲਾਂ ਹੀ ਸੁੱਤੇ ਪਏ ਹੀ ਉਡਾਰੀ ਮਾਰ ਗਏ। ਕਹਿਣ ਲੱਗੇ ਮੱਖਣ ਸਿੰਘ ਤਾਂ ਆਪਣੀ ਗੱਲ ਨਿਭਾ ਗਿਆ ਹੈ। ਪਰ ਉਹ ਵੀ ਸਤਿਗੁਰ ਦੇ ਸੱਚੇ ਸਿੱਖ ਸਨ। ਬਿਨਾ ਦੁੱਖ ਪਾਏ ਹੀ ਬ੍ਰਹਮਲੀਨ ਹੋ ਗਏ।

ਤਕਰੀਬਨ ਪਚਾਨਵੇਂ ਕੁ ਸਾਲ ਦੀ ਉਮਰ ਵਿੱਚ ਸੰਨ 2004 ਈਸਵੀ ਨੂੰ ਉਹ ਇਸ ਫਾਨੀ ਸੰਸਾਰ ਨੂੰ ਛੱਡ ਗਏ। ਉਹਨਾਂ ਦੀਆਂ ਸਿੱਖਿਆਵਾਂ ਅਤੇ ਨਾਮਧਾਰੀ ਪੰਥ ਦੀ ਕੀਤੀ ਨਿਸ਼ਕਾਮ ਸੇਵਾ ਲਈ ਉਹ ਹਮੇਸ਼ਾਂ ਯਾਦ ਰਹਿਣਗੇ।

ਸੰਪਰਕ- 9416734506

# ਨਵੇਂ ਸਾਲ ਦੀ ਵਧਾਈ

-ਗੁਰਪ੍ਰੀਤ ਸਿੰਘ ਬੀੜ ਕਿਸ਼ਨ



ਨਵੇਂ ਸਾਲ ਦੀ ਸਭ ਨੂੰ ਵਧਾਈ ਦੋਸਤੋ ,
ਫੁੱਲਾਂ ਭਰੀ ਸਵੇਰ ਚੌਵੀ ਦੀ ਆਈ ਦੋਸਤੋ ।

ਮਨ ਵਿੱਚ ਚਾਅ ਚਿੜੀਆਂ ਦਾ ਸ਼ੋਰ ਹੋਵੇ ,
ਖੁਸ਼ੀਆਂ ਦਾ ਮੀਂਹ ਘਟਾ -ਘਨਘੋਰ ਹੋਵੇ ।

ਚਿਹਰੇ ਤੇ ਰੌਣਕਾਂ ਘਰ ਖੁਸ਼ਹਾਲੀ ਹੋਵੇ ,
ਔੜ ਵਿੱਚ ਮੀਂਹ ਖੇਤ ਹਰਿਆਲੀ ਹੋਵੇ ।

ਭਾਈਚਾਰਾ ਵਧੇ ਕੋਈ ਨਾ ਬੇਗਾਨਾ ਹੋਵੇ ,
ਉਚ -ਨੀਚ ਵਾਲਾ ਬੰਦ ਪੈਮਾਨਾ ਹੋਵੇ ।

ਢੋਲੇ -ਟੱਪੇ ,ਮਾਹੀਏ ਗਾਵੇ ਰੰਗਲਾ ਪੰਜਾਬ ,
ਗੀਤ "ਪ੍ਰੀਤ" ਦੇ ਵਗਣ ਬਣ ਕੇ ਝਨਾਬ ॥

ਪਿੰਡ ਬੀਜਾਂ, ਤਹਿ ਖੰਨਾ, ਜ਼ਿਲ੍ਹਾ ਲੁਧਿਆਣਾ।
ਸੰਪਰਕ - 99884-66885

# ਪੀੜ ਜਰਨ ਬਾਰੇ ਨਵੀਂ ਖੋਜ



**ਡਾ. ਹਰਸ਼ਿੰਦਰ ਕੌਰ,ਐੱਮ.ਡੀ.**

ਜਿਸ ਨੂੰ ਲੰਮੇ ਸਮੇਂ ਤੋਂ ਪੀੜ ਸਹਿਣੀ ਪੈ ਰਹੀ ਹੋਵੇ, ਉਹੀ ਸਮਝ ਸਕਦਾ ਹੈ ਕਿ ਗੋਡਾ ਸਿੱਧਾ ਕਰਨਾ ਜਾਂ ਪਿੱਠ ਟੇਢੀ ਕਰਨੀ ਕਿੰਨੀ ਤਕਲੀਫ਼ਦੇਹ ਹੋ ਜਾਂਦੀ ਹੈ। ਇਸ ਵਾਸਤੇ ਆਮ ਹੀ ਦਰਦ ਦੀਆਂ ਗੋਲੀਆਂ ਖਾਣੀਆਂ ਪੈਂਦੀਆਂ ਹਨ। ਕਈ ਵਾਰ ਤਾਂ ਪੀੜ ਏਨੀ ਅਸਹਿ ਹੋ ਜਾਂਦੀ ਹੈ ਕਿ ਲੋੜੋਂ ਵੱਧ ਦਰਦ ਦੀਆਂ ਗੋਲੀਆਂ ਖਾਣ ਨਾਲ ਗੁਰਦਾ ਵੀ ਨੁਕਸਾਨਿਆ ਜਾਂਦਾ ਹੈ। ਦਰਅਸਲ ਪੀੜ ਦਾ ਇਹਸਾਸ ਹਰ ਕਿਸੇ ਨੂੰ ਵੱਖ ਹੁੰਦਾ ਹੈ। ਕੋਈ ਲੱਤ ਵੱਢੀ ਜਾਣ ਉੱਤੇ ਵੀ ਪੀੜ ਸਹਿ ਜਾਂਦਾ ਹੈ ਤੇ ਕੋਈ ਝਰੀਟ ਪੈ ਜਾਣ ਉੱਤੇ ਵੀ ਚੀਕ ਚਿਹਾੜਾ ਮਚਾ ਦਿੰਦਾ ਹੈ।

ਇਹ ਤਾਂ ਮੰਨੀ ਪ੍ਰਮੰਨੀ ਗੱਲ ਹੈ ਕਿ ਜਿਸ ਨੇ ਆਪਣੇ ਮਨ ਨੂੰ ਕਾਬੂ ਵਿਚ ਰਖਣ ਦੀ ਜਾਚ ਸਿੱਖ ਲਈ ਹੋਵੇ,ਉਸ ਨੂੰ ਪੀੜ ਮਹਿਸੂਸ ਹੋਣੀ ਘੱਟ ਹੋ ਜਾਂਦੀ ਹੈ। ਹੁਣ ਦੀ ਨਵੀਂ ਖੋਜ ਹੋਰ ਵੀ ਦਿਲਚਸਪ ਹੈ।

ਇਹ ਖੋਜ 10,000 ਨੌਜਵਾਨਾਂ ਅਤੇ ਅਧੇੜ ਉਮਰ ਦੇ ਲੋਕਾਂ ਉੱਤੇ ਕੀਤੀ ਗਈ ਹੈ। ਇਨ੍ਹਾਂ ਨੂੰ 8 ਸਾਲਾਂ ਤੱਕ ਲਗਾਤਾਰ ਘੋਖਿਆ ਗਿਆ। ਇਹ ਸਾਰੇ ਹੀ ਰੈਗੂਲਰ ਕਸਰਤ ਕਰ ਰਹੇ ਸਨ। ਕੋਈ ਵੱਧ ਤੇ ਕੋਈ ਘੱਟ! ਕੋਈ ਸਿਰਫ਼ ਕੁੱਝ ਚਿਰ ਪੈਦਲ ਤੁਰਨ ਜਾਂ ਦਿਨ ਵਿਚ ਸੱਤ ਅੱਠ ਵਾਰ ਘਰ ਦੀ ਉਪਰਲੀ ਮੰਜਿਲ ਤੱਕ ਆਉਣ ਜਾਣ ਨੂੰ ਵੀ ਕਸਰਤ ਮੰਨ ਰਿਹਾ ਸੀ।

ਇਸ ਦੇ ਨਾਲ ਦੂਜਾ ਗਰੁੱਪ ਸ਼ਾਮਲ ਕੀਤਾ ਗਿਆ ਜੋ ਸਿਰਫ਼ ਬੈਠਣ ਨੂੰ ਹੀ ਤਰਜੀਹ ਦਿੰਦਾ ਸੀ ਤੇ ਕਸਰਤ ਨਾ ਬਰਾਬਰ ਕਰਦਾ ਸੀ। ਸਭ ਕੁੱਝ ਰੀਮੋਟ ਜਾਂ ਨੌਕਰਾਂ ਚਾਕਰਾਂ ਨੇ ਸਾਂਭਿਆ ਹੋਇਆ ਸੀ।

ਯੂਨੀਵਰਸਿਟੀ ਔਫ਼ ਨੌਰਥ ਨਾਰਵੇ ਦੇ ਖੋਜੀ ਡਾ. ਐਂਡਰਜ਼ ਪੈਡਰਸਨ ਨੇ ਖੋਜ ਦੇ ਨਤੀਜਿਆਂ ਬਾਰੇ ਦੱਸਿਆ ਕਿ ਜਿਹੜੇ ਰੈਗੂਲਰ ਕਸਰਤ ਕਰ ਰਹੇ ਸਨ, ਉਨ੍ਹਾਂ ਦੀ ਪੀੜ ਜਰਨ ਦੀ ਸਮਰਥਾ ਦੂਜਿਆਂ ਨਾਲੋਂ ਕਿਤੇ ਵੱਧ ਸੀ।

'ਟਰੌਮਸੋ ਹੈਲਥ ਸਟੱਡੀ' ਦੇ ਨਾਂ ਨਾਲ ਮਸ਼ਹੂਰ ਇਸ ਖੋਜ ਨੇ ਜ਼ਿੰਦਗੀ ਜੀਊਣ ਦਾ ਢੰਗ ਤਬਦੀਲ ਕਰ ਦਿੱਤਾ ਹੈ। ਸੰਨ 2007 ਤੋਂ 2016 ਤੱਕ ਚੱਲੀ ਇਸ ਖੋਜ ਵਿਚ ਲਿੰਗ,ਉਮਰ, ਪੀੜ ਦਾ ਇਹਸਾਸ, ਮਾਹੌਲ, ਬੀਮਾਰੀ, ਕਸਰਤ ਆਦਿ, ਸਭ ਦਾ ਰਿਕਾਰਡ ਰੱਖਿਆ ਗਿਆ ਸੀ। ਇਨ੍ਹਾਂ ਦਾ ਪੂਰਾ ਮੈਡੀਕਲ ਚੈੱਕਅੱਪ ਅਤੇ ਸਾਰੇ ਟੈਸਟ ਵੀ ਕੀਤੇ ਗਏ ਸਨ। ਪੀੜ ਦਾ ਇਹਸਾਸ 'ਕੋਲਡ ਪ੍ਰੈੱਸਰ ਟੈਸਟ' ਨਾਲ ਮਾਪਿਆ ਗਿਆ ਸੀ। ਇਸ ਵਿਚ ਹੱਥ ਨੂੰ ਕਿੰਨੀ ਦੇਰ ਬਰਫ਼ ਵਿਚ ਰੱਖਿਆ ਜਾ ਸਕਦਾ ਸੀ, ਨੋਟ ਕੀਤਾ ਗਿਆ।

ਜਿਹੜੇ ਬਿਲਕੁਲ ਕਸਰਤ ਨਹੀਂ ਕਰ ਰਹੇ ਸਨ,ਉਹ ਤਾਂ ਪਲ ਭਰ ਵੀ ਬਰਫ਼ ਵਿਚ ਹੱਥ ਡੁਬੋ ਕੇ ਨਹੀਂ ਰੱਖ ਸਕੇ। ਜਿਹੜੇ ਹਲਕੀ ਕਸਰਤ ਕਰ ਰਹੇ ਸਨ, ਉਨ੍ਹਾਂ ਵਿਚ ਕਸਰਤ ਨਾ ਕਰਨ ਵਾਲਿਆਂ ਨਾਲੋਂ 7 ਫੀਸਦੀ ਵੱਧ ਪੀੜ ਜਰਨ ਦਾ ਮਾਦਾ ਲੱਭਿਆ। ਜਿਹੜੇ ਵਿਚਕਾਰਲੇ ਮੇਲ ਦੀ ਕਸਰਤ ਕਰ ਰਹੇ ਸਨ, ਉਨ੍ਹਾਂ ਵਿਚ 14 ਫੀਸਦੀ ਵੱਧ ਅਤੇ ਜਿਹੜੇ ਤਗੜੀ ਕਸਰਤ ਕਰ ਰਹੇ ਸਨ, ਉਨ੍ਹਾਂ ਵਿੱਚ 16 ਫੀਸਦੀ ਵੱਧ ਪੀੜ ਜਰਨ ਦਾ ਇਹਸਾਸ ਲੱਭਿਆ।

ਫਿਰ ਉਹ ਲੋਕ ਸ਼ਾਮਲ ਕੀਤੇ ਗਏ ਜਿਹੜੇ ਪਹਿਲਾਂ ਉੱਕਾ ਹੀ ਤੁਰ ਫਿਰ ਨਹੀਂ ਸਨ ਰਹੇ ਤੇ ਹੁਣ ਹਲਕੀ ਕਸਰਤ ਕਰਨ ਵੱਲ ਪ੍ਰੇਰਿਤ ਕੀਤੇ ਗਏ ਸਨ। ਇਹ ਵੇਖਣ ਵਿਚ ਆਇਆ ਕਿ ਇਨ੍ਹਾਂ ਵਿਚ ਵੀ ਪੀੜ ਜਰਨ ਦਾ ਮਾਦਾ ਵੱਧ ਗਿਆ। ਇਹ ਵਾਧਾ ਤਿੰਨ ਫੀਸਦੀ ਸੀ।

ਜਿਹੜੇ ਉੱਕਾ ਹੀ ਨਾ ਕਸਰਤ ਕਰਨ ਤੋਂ ਹੁਣ ਤਗੜੀ ਜਾਂ ਵਿਚਕਾਰਲੇ ਮੇਲ ਦੀ ਕਸਰਤ ਕਰਨ ਵੱਲ ਪ੍ਰੇਰੇ ਗਏ ਸਨ, ਉਨ੍ਹਾਂ ਨੇ ਪਹਿਲਾਂ ਨਾਲੋਂ 20.4 ਸਕਿੰਟ ਵੱਧ ਬਰਫ਼ ਵਿਚ ਹੱਥ ਰੱਖੀ ਰੱਖਿਆ। ਮਰਦ ਅਤੇ ਔਰਤਾਂ ਦਾ ਪੀੜ ਜਰਨ ਦਾ ਇਹਸਾਸ ਇੱਕੋ ਜਿੰਨਾ ਹੀ ਲੱਭਿਆ। ਅਸਲ ਫ਼ਾਇਦਾ ਸਿਰਫ਼ ਕਸਰਤ ਨੇ ਹੀ ਵਿਖਾਇਆ ਸੀ।

ਡਾ. ਸਟੀਵਨ ਕੋਹੇਨ, ਜੋ ਜੌਨ ਹੌਪਕਿਨ ਯੂਨੀਵਰਸਿਟੀ ਵਿਚ ਪੇਨ ਮੈਡੀਸਨ ਅਤੇ ਨਿਊਰੋਲੋਜੀ ਦੇ ਪ੍ਰੋਫੈੱਸਰ ਸਨ, ਨੇ ਇਸ ਤਰ੍ਹਾਂ ਦੀਆਂ ਹੋਰ ਖੋਜਾਂ ਕਰ ਕੇ ਸਪਸ਼ਟ ਕੀਤਾ ਕਿ ਪੀੜ ਜਰਨਾ ਅਤੇ ਕਸਰਤ ਦਾ ਡੂੰਘਾ ਰਿਸ਼ਤਾ ਹੈ। ਜ਼ਿਆਦਾ ਕਸਰਤ ਕਰਨ ਵਾਲੇ ਤਿੱਖੀ ਪੀੜ ਨੂੰ ਵੀ ਸੌਖਿਆਂ ਜਰ ਜਾਂਦੇ ਹਨ ਅਤੇ ਮਾੜੀ ਮੋਟੀ ਪੀੜ ਦੀ ਤਾਂ ਪਰਵਾਹ ਵੀ ਨਹੀਂ ਕਰਦੇ।

ਇਹ ਵੀ ਵੇਖਣ ਵਿਚ ਆਇਆ ਕਿ ਲੰਮੇ ਸਮੇਂ ਤੋਂ ਪੱਠਿਆਂ ਜਾਂ ਜੋੜਾਂ ਦੀਆਂ ਪੀੜਾਂ, ਸਿਰ ਪੀੜ ਆਦਿ, ਤੋਂ ਪੀੜਤ ਲੋਕ ਵੀ ਜਦੋਂ ਕਸਰਤ ਕਰਨ ਵੱਲ ਪ੍ਰੇਰੇ ਗਏ ਤਾਂ ਉਨ੍ਹਾਂ ਦੇ ਮੂਡ ਵਿਚ ਬਹੁਤ ਤਬਦੀਲੀ ਦਿਸੀ ਅਤੇ ਨਕਾਰਾਤਮਕ ਸੋਚ ਤੋਂ ਛੇਤੀ ਕਿਨਾਰਾ ਕਰਨ ਲੱਗ ਪਏ। ਉਨ੍ਹਾਂ ਵਿਚ ਘਬਰਾਹਟ ਅਤੇ ਫ਼ਿਕਰ ਘੱਟ ਗਏ ਅਤੇ ਉਹ ਹੋਰ ਲੋਕਾਂ ਨਾਲ ਮਿਲਣ ਗਿਲਣ ਲੱਗ ਪਏ। ਇਨ੍ਹਾਂ ਦੇ ਸਰੀਰ ਅੰਦਰਲੇ ਹਾਰਮੋਨਾਂ ਵਿਚਲੀ ਤਬਦੀਲੀ ਨੇ ਦਿਮਾਗ਼ ਉੱਤੇ ਅਜਿਹੀ ਛਾਪ ਛੱਡੀ ਕਿ ਪੀੜ ਜਰਨ ਦਾ ਮਾਦਾ ਵੱਧ ਗਿਆ ਤੇ ਚੜ੍ਹਦੀ ਕਲਾ ਦੇ ਇਹਸਾਸ ਹੇਠ ਕਈ ਵਾਰ ਤਾਂ ਸਭ ਮੰਨੇ ਕਿ ਉਨ੍ਹਾਂ ਨੂੰ ਆਪਣੀ ਪੀੜ ਭੁੱਲ ਹੀ ਗਈ।

ਕਸਰਤ ਕਰਨ ਨਾਲ ਲਗਭਗ ਸਾਰਿਆਂ ਵਿਚ ਹੀ ਸੋਚਣ ਸਮਝਣ ਦੀ ਸ਼ਕਤੀ ਵਧੀ ਅਤੇ ਉਨ੍ਹਾਂ ਨੂੰ ਆਪਣੀ ਸਰੀਰਕ ਤਾਕਤ ਵੀ ਵਧੀ ਹੋਈ ਲੱਭੀ। ਇਸ ਤੋਂ ਇਲਾਵਾ ਜੋ ਹੋਰ ਤਬਦੀਲੀਆਂ ਦਿਸੀਆਂ, ਉਹ ਸਨ :-

1. ਯਾਦਦਾਸ਼ਤ 'ਚ ਵਾਧਾ
2. ਨੀਂਦਰ ਠੀਕ ਆਉਣੀ
3. ਸਵੈ-ਭਰੋਸੇ ਵਿਚ ਵਾਧਾ
4. ਚਿੰਤਾ ਘਟਣੀ
5. ਖ਼ੁਸ਼ੀ ਮਹਿਸੂਸ ਹੋਣੀ ਅਤੇ ਹੱਸਣ ਨੂੰ ਜੀਅ ਕਰਨਾ - ਇਹ ਅਸਰ ਐਡਰੀਨਾਲੀਨ ਅਤੇ ਕੌਰਟੀਸੋਲ ਦੇ ਘਟਣ ਸਦਕਾ ਦਿਸੇ।

ਕਾਰਨ :-

ਸਾਡੇ ਸਰੀਰ ਅੰਦਰ ਕੁਦਰਤੀ ਐਂਡੌਰਫਿਨ ਹੁੰਦੇ ਹਨ ਜੋ ਕਸਰਤ ਨਾਲ ਨਿਕਲਣ ਲੱਗ ਪੈਂਦੇ ਹਨ। ਇਹ ਤਗੜੇ 'ਪੇਨ ਕਿੱਲਰ' ਮੰਨੇ ਜਾ ਚੁੱਕੇ ਹਨ। ਇਹੀ ਕਾਰਨ ਹੈ ਕਿ ਪੀੜ ਦਾ ਇਹਸਾਸ ਘੱਟ ਹੋ ਜਾਂਦਾ ਹੈ।

ਹਾਰਵਰਡ ਯੂਨੀਵਰਸਿਟੀ ਵਿਚ ਹੋਈ ਖੋਜ ਵੀ ਇਹ ਸਭ ਸਪਸ਼ਟ ਕਰ ਚੁੱਕੀ ਹੈ ਕਿ ਕਸਰਤ ਘਟਦੇ ਸਾਰ ਮੂਡ ਵਿਚ ਤਬਦੀਲੀ, ਸੁਸਤੀ, ਕੰਮ ਕਰਨ ਨੂੰ ਜੀਅ ਨਾ ਕਰਨਾ, ਮਾਈਗਰੇਨ, ਨੀਂਦਰ ਪੂਰੀ ਨਾ ਆਉਣੀ, ਕਿਸੇ ਨਾਲ ਗੱਲ ਕਰਨ ਨੂੰ ਜੀਅ ਨਾ ਕਰਨਾ, ਢਹਿੰਦੀ ਕਲਾ, ਹਲਕੀ ਗੱਲਬਾਤ ਵੀ ਸਿਰ ਅੰਦਰ ਵੱਜਦੀ ਮਹਿਸੂਸ ਹੋਣੀ, ਕਿਸੇ ਦਾ ਹਾਸਾ ਜਰ ਨਾ ਸਕਣਾ, ਇਕੱਲੇ ਬੈਠਣ ਨੂੰ ਜੀਅ ਕਰਨਾ ਆਦਿ, ਝਟਪਟ ਜਕੜ ਲੈਂਦੇ ਹਨ।

ਹੁਣ ਤਾਂ ਅਣਗਿਣਤ ਰੋਗ, ਜਿਵੇਂ ਮੋਟਾਪਾ, ਕੈਂਸਰ, ਸ਼ੱਕਰ ਰੋਗ, ਬਲੱਡ ਪ੍ਰੈੱਸ਼ਰ, ਯਾਦਦਾਸ਼ਤ ਦਾ ਘਟਣਾ (ਡਿਮੈਂਸ਼ੀਆ), ਜੋੜਾਂ ਦਾ ਅਕੜਾਓ, ਮਾਨਸਿਕ ਰੋਗ, ਸਿਰ ਪੀੜ, ਦਿਲ ਦੇ ਰੋਗ, ਸੋਚ ਵਿਚਾਰ ਨਾ ਕਰ ਸਕਣਾ, ਪਿੱਠ ਦਾ ਕੁੱਬਾ ਹੋਣਾ, ਸਰੀਰਕ ਤਾਕਤ ਘਟਣੀ, ਨਪੁੰਸਕਤਾ, ਪੱਠਿਆਂ ਦੀਆਂ ਪੀੜਾ, ਮਾਹਵਾਰੀ ਵੇਲੇ ਦੀ ਦਰਦ, ਹੱਡੀਆਂ ਦੀ ਕਮਜ਼ੋਰੀ, ਨਜ਼ਰ ਘਟਣੀ ਆਦਿ, ਸਭ 90 ਫ਼ੀਸਦੀ ਸਿਰਫ਼ ਕਸਰਤ ਨਾਲ ਹੀ ਠੀਕ ਕੀਤੇ ਜਾ ਸਕਦੇ ਹਨ।

ਕਸਰਤ ਨਾਲ ਬੌਧਿਕ ਵਿਕਾਸ ਵਿਚ ਵਾਧਾ ਤਾਂ ਬੱਚਿਆਂ ਤੋਂ ਲੈ ਕੇ ਬਜ਼ੁਰਗਾਂ ਤੱਕ ਵੇਖਿਆ ਗਿਆ ਹੈ। ਅਣਗਿਣਤ ਖੋਜੀ ਮੰਨ ਚੁੱਕੇ ਹਨ ਕਿ ਸਵਖ਼ਤੇ ਦੀ ਸੈਰ ਦੌਰਾਨ ਉਨ੍ਹਾਂ ਦੇ ਮਨ ਦੀ ਇਕਾਗਰਤਾ ਦੀ ਚਰਮ ਸੀਮਾ ਹੁੰਦੀ ਹੈ। ਉਸ ਸਮੇਂ ਦੇ ਫੁਰੇ ਫੁਰਨੇ ਕਮਾਲ ਦੀਆਂ ਖੋਜਾਂ ਦੀ ਨੀਂਹ ਧਰ ਚੁੱਕੇ ਹੋਏ ਹਨ।

ਕਿੰਨੀ ਕਸਰਤ ?

ਖੋਜਾਂ ਅਨੁਸਾਰ ਹਫ਼ਤੇ ਵਿਚ ਪੰਜ ਦਿਨ 20 ਤੋਂ 60 ਮਿੰਟ ਦੀ ਤਗੜੀ ਕਸਰਤ ਕਰਨ ਦੀ ਸਲਾਹ ਦਿੱਤੀ ਗਈ ਹੈ। ਜੇ ਪਹਿਲਾਂ ਕਦੇ ਕਸਰਤ ਨਹੀਂ ਕੀਤੀ ਗਈ ਤਾਂ ਕਿਸੇ ਸਿਆਣੇ ਫ਼ਿਜ਼ਿਓਥੈਰਪੀ ਸਪੈਸ਼ਲਿਸਟ ਦੀ ਸਲਾਹ ਲੈਣੀ ਚਾਹੀਦੀ ਹੈ। ਖੋਜਾਂ ਅਨੁਸਾਰ ਦੌੜਨਾ, ਤੈਰਨਾ, ਸਾਈਕਲ ਚਲਾਉਣਾ, ਤੇਜ਼ ਤੁਰਨਾ (112 ਕਦਮ ਪ੍ਰਤੀ ਮਿੰਟ), ਪੌੜੀਆਂ ਚੜ੍ਹਨਾ, ਰੱਸੀ ਟੱਪਣਾ, ਚੱਪੂ ਚਲਾਉਣਾ, ਨੱਚਣਾ-ਟੱਪਣਾ ਜਾਂ ਕਿਸੇ ਵੀ ਕਿਸਮ ਦੀ ਤਗੜੀ ਖੇਡ (ਬੈਡਮਿੰਟਨ, ਫੁੱਟਬਾਲ, ਬੇਸਬਾਲ, ਵੌਲੀਬਾਲ, ਟੇਬਲ ਟੈਨਿਸ, ਲਾਨ ਟੈਨਿਸ, ਹਾਕੀ, ਕ੍ਰਿਕਟ, ਖੋ-ਖੋ, ਪਿੱਠੂ, ਛੂ-ਛੂ ਆਦਿ, ਸਭ ਵਧੀਆ ਅਸਰ ਵਿਖਾਉਂਦੀਆਂ ਹਨ।

ਮਸਲਾ ਇੱਕੋ ਹੀ ਬਚਿਆ- ਕਦੋਂ ਸ਼ੁਰੂ ਕਰੀਏ? ਜਵਾਬ ਇੱਕੋ ਹੈ - ਅੱਜ ਤੋਂ ਹੀ!

28, ਪ੍ਰੀਤ ਨਗਰ,
ਲੋਅਰ ਮਾਲ, ਪਟਿਆਲਾ
ਸੰਪਰਕ 0175-2216783

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

-ਬਲਵੰਤ ਸਿੰਘ ਵਿਰਕ

ਦਰਸ਼ਨ ਦੇਂਦੇ ਸੰਗਤਾਂ ਨੂੰ ਸੀ ਅਭਿਲਾਸ਼ੀ ਦਰਸ ਦੀਆਂ
ਗੁਰੂ ਜਗਜੀਤ ਦੇ ਮਿੱਠੇ ਬੋਲਾਂ ਨੂੰ ਹਨ ਸੰਗਤਾਂ ਤਰਸਦੀਆਂ।

ਰਿਧਿ ਸਿਧਿ ਸਤਿਗੁਰ ਤੇਰਿਆਂ ਚਰਣਾਂ ਦੀ ਦਾਸੀ ਏ
ਦਰਸ਼ਨ ਤੇਰਾ ਹੋ ਜਾਵੇ ਉਹ ਪੂਰਨਮਾਸ਼ੀ ਏ।
ਪੂਰਨਮਾਸ਼ੀਆਂ ਹੋਣ ਭਾਵੇਂ ਬਾਰਾਂ ਇਕ ਵਰਸ਼ ਦੀਆਂ
ਗੁਰੂ ਜਗਜੀਤ ਦੇ ਮਿੱਠੇ ਬੋਲਾਂ ਨੂੰ -----

ਸੰਗਤਾਂ ਨੂੰ ਉਪਦੇਸ਼ ਪਵਿੱਤਰ ਤੁਸੀ ਸੁਣਾਉਂਦੇ ਸੀ
ਹੁਕਮ ਆਪਦਾ ਮੰਨਦੇ ਜੋ ਮੁੱਖ ਤੋਂ ਫੁਰਮਾਉਂਦੇ ਸੀ
ਕਿਰਨਾਂ ਸਦਾ ਹੀ ਰਹਿਣ ਨਿਕਲਦੀਆਂ ਮੁਖ ਚੋਂ ਹਰਸ਼ ਦੀਆਂ
ਗੁਰੂ ਜਗਜੀਤ ਦੇ ਮਿੱਠੇ ਬੋਲਾਂ ਨੂੰ-----

ਦਰਸ਼ ਆਪਦਾ ਕਰਦੇ ਰਹੀਏ ਚਿੱਤ ਇਹ ਚਾਹੁੰਦਾ ਸੀ
ਦਰਸ਼ਨ ਕਰਨ ਤੋਂ ਬਿਨਾਂ ਮਨਾਂ ਨੂੰ ਚੈਨ ਨਾ ਆਉਂਦਾ ਸੀ
ਵਿੱਚ ਕਤਾਰਾਂ ਸੰਗਤਾਂ ਆਪਦੇ ਚਰਣ ਸੀ ਪਰਸਦੀਆਂ
ਗੁਰੂ ਜਗਜੀਤ ਦੇ ਮਿੱਠੇ ਬੋਲਾਂ ਨੂੰ-----

ਦੇਵੀ ਦੇਵਤਾ ਦਰਸ਼ ਤੇਰਾ ਨਿਤ ਕਰਣਾ ਚਾਹੁੰਦੇ ਆ
ਦਰ ਤੇਰੇ ਤੇ ਆਣ ਹਾਜਰੀ ਭਰਣਾਂ ਚਾਹੁੰਦੇ ਆ
ਕਹੇ ਵਿਰਕ ਪਰੀਆਂ ਨੇ ਫੁਲ ਵਰਸਾਉਂਦੀਆ ਅਰਸ਼ ਦੀਆਂ
ਗੁਰੂ ਜਗਜੀਤ ਦੇ ਮਿੱਠੇ ਬੋਲਾਂ ਨੂੰ ਹਨ ਸੰਗਤਾਂ ਤਰਸਦੀਆਂ

ਸੰਪਰਕ- 94631-43751

# ਭੈਣੀ ਦੀ ਧਰਤੀ

-ਰਜਿੰਦਰ ਕੌਰ ਪਨੂੰ



ਕਣ ਕਣ ਇਸਦਾ ਪਾਕ ਪਵਿੱਤਰ,
ਜਿਵੇਂ ਛਿੜਕਿਆ ਇੱਤਰ,
ਇਹ ਮਹਿਕਾਂ ਵੰਡੇ,
ਇਹ ਟੁੱਟੀਆਂ ਗੰਢੇ,
ਇਹਨੂੰ ਹਿੱਕ ਨਾਲ਼ ਲਾ ਲਓ,
ਸੀਨੇ ਠੰਡ ਪਾ ਲਓ,
ਚਾਹੋ ਤਾਂ ਮੱਥੇ ਦੇ ਉੱਤੇ ਸਜਾ ਲਓ,
ਸੁਨਹਿਰੀ ਰੰਗੇ,
ਕੋਰੇ ਕੱਕੇ ਰੇਤੇ,
ਰੋਗਾਂ ਨੂੰ ਕੱਟੇ,
ਸਭ ਸੋਗ ਮਿਟਾਵੇ,
ਚਾਨਣ ਦੇ ਦੀਵੇ ਥਾਂ ਥਾਂ ਜਗਾਵੇ,
ਇਹਦੀ ਹਿੱਕ ਚ ਉੱਗੇ,
ਕਈ ਬਾਬੇ ਬੋਹੜ,
ਜੋ ਮਿਟਾਉਂਦੇ ਨੇ ਕੋਹੜ,
ਪਿੱਪਲਾਂ ਦੇ ਪਤਿੱਆਂ ਵੀ ਸ਼ਾਨਾਂ ਵਧਾਈਆਂ,
ਪੌਣਾਂ ਨੇ ਹੱਸ ਹੱਸ ਸੁੱਖਾਂ ਮਨਾਈਆਂ।
ਕਰਦੇ ਨੇ ਸਭ ਏਥੇ ਸੱਚੀਆਂ ਕਮਾਈਆਂ,
ਤਾਂਹੀਂ ਤਾਂ ਮਣਾਂ-ਮੂੰਹੀਂ ਬਰਕਤਾਂ ਨੇ ਪਾਈਆਂ,
ਏਥੇ ਬਦੀਆਂ ਦੇ ਖੇਮੇ ਪੁੱਟੇ ਨੇ ਜਾਂਦੇ,
ਜਨਮਾਂ ਦੇ ਦਲਿੱਤਰ, ਕੁੱਟੇ ਨੇ ਜਾਂਦੇ,
ਅਣਖਾਂ ਦੇ ਚਿੱਲੇ ਚੜ੍ਹਾਏ ਨੇ ਜਾਂਦੇ,
ਸਾਂਝਾਂ ਦੇ ਪਾਠ ਪੜ੍ਹਾਏ ਨੇ ਜਾਂਦੇ।
ਸ਼ਹਾਦਤ ਦੀ ਏਥੇ ਗੁੜ੍ਹਤੀ ਹੈ ਮਿਲਦੀ,
ਇਬਾਦਤ ਦੀ ਏਥੇ ਜੁਗਤੀ ਹੈ ਮਿਲਦੀ,
ਦੇਗਾਂ ਸ਼ਰਦਾਈਆਂ ਦੀਆਂ ਵਡਿਆਈਆਂ,
ਸੇਵਾ ਤੇ ਸ਼ਰਧਾ, ਮਿਲਣ ਬਾਦਸ਼ਾਹੀਆਂ,
ਮੋਰਾਂ ਦੇ ਪੰਖ ਚੌਰਾਂ ਨੇ ਕਰਦੇ,
ਵੈਰਾਗਾਂ ਦੀ ਉਹ ਹਾਮੀ ਨੇ ਭਰਦੇ,
ਮੱਕਾ ਮਦੀਨਾ ਰੱਬ ਦਾ ਘਰ ਹੀ ਏਥੇ,
ਕਾਸ਼ੀ ਬਨਾਰਸ ਤੇ ਪੁਸ਼ਕਰ ਵੀ ਏਥੇ,
ਦਰਖ਼ਤਾਂ ਦੀ ਬੋਲੀ ਸਦੀਆਂ ਪੁਰਾਣੀ,
ਤ੍ਰੇਤੇ ਤੋਂ ਕਲਯੁੱਗ ਤੱਕ ਲੰਮੀ ਕਹਾਣੀ,
ਪੜ੍ਹਦੇ ਗੁਰਬਾਣੀ, ਸੁਣਦੇ ਗੁਰਬਾਣੀ, ਗਾਉਂਦੇ ਗੁਰਬਾਣੀ,
ਮੇਚੇ ਚ ਆਵੇ ਨਾ ਸ਼ਬਦੀ ਵਿਸ਼ਲੇਸ਼ਣ,
ਢੋਲਕ ਦੀ ਉਸਤਤ, ਰਬਾਬਾਂ ਦੀ ਸ਼ੋਭਾ,
ਏਥੇ ਵੱਜਦੇ ਨੇ ਛੈਣੇ, ਕੀ ਸਿੱਖੀ ਦੇ ਕਹਿਣੇ,
ਗੜਵੇ, ਖੜਾਵਾਂ, ਖੂਹਾਂ ਦੀਆਂ ਮੌਣਾਂ,
ਕੰਘੇ ਕੜੇ ਕਛਹਿਰੇ ਨੇ ਗਹਿਣੇ,
ਇਹ ਸਤਿਗੁਰਾਂ, ਦਰਵੇਸ਼ਾਂ, ਸੰਤਾਂ ਦੀ ਧਰਤੀ,
ਰਾਮ ਦੀ ਧਰਤੀ, ਹਰੀ, ਪ੍ਰਤਾਪ, ਬੇਅੰਤਾਂ ਦੀ ਧਰਤੀ,
ਪਰਕਰਮਾ ਇਸਦੀ ਚੁਰਾਸੀ ਨਿਬੇੜੇ,
ਦਿਓ ਮਾਲਾ ਨੂੰ ਗੇੜੇ,
ਜੇ ਚਾਹੁੰਦੇ ਹੋ ਜੀਵਨ ਚ ਆ ਜਾਣ ਖੇੜੇ,
ਇਸ ਧੂੜੀ ਨੂੰ ਝੁਕ ਝੁਕ ਕਰੀਏ ਪ੍ਰਣਾਮ,
ਭੈਣੀ ਦੀ ਧਰਤੀ ਸਭ ਤੋਂ ਮਹਾਨ।

ਸੰਪਰਕ: 9501392150

# ਪਾਕਿਸਤਾਨ ਵੱਸਦਾ ਪੰਜਾਬੀ ਸ਼ਾਇਰ
# ਅਹਿਮਦ ਸਲੀਮ ਵੀ ਆਖਰੀ ਫਤਿਹ ਬੁਲਾ ਗਿਆ



–ਗੁਰਭਜਨ ਗਿੱਲ



***ਸ਼ਾਇਰ ਅਹਿਮਦ ਸਲੀਮ***

ਬਹੁਤੀਆਂ ਹਕੂਮਤਾਂ ਦਾ ਜਬਰ ਸਹਿੰਦਿਆਂ ਉਮਰ ਗੁਜਾਰਨ ਵਾਲਾ ਸ਼ਾਇਰ ਅਹਿਮਦ ਸਲੀਮ ਵੀ ਆਖਰੀ ਫਤਹਿ ਬੁਲਾ ਗਿਆ। ਕਦੇ ਵਕਤ ਸੀ ਕਿ ਅਹਿਮਦ ਸਲੀਮ ਦੀ ਚਿੱਠੀ ਫੜੇ ਜਾਣਾ ਵੀ ਗੁਨਾਹ ਸੀ। ਉਸ ਦੇ ਲਿਖੇ ਗੀਤ "ਉੱਚੀਆਂ ਲੰਮੀਆਂ ਟਾਹਲੀਆਂ" ਰਾਹੀਂ ਮੈਂ ਉਸਦੇ ਸ਼ਬਦ ਸੰਸਾਰ ਨਾਲ ਜੁੜਿਆ। ਇਸ ਪੰਜਾਬੀ ਲੋਕਗੀਤ ਨੂੰ ਉਸ ਬਦਲ ਕੇ ਅਮਨ ਗੀਤ ਵਾਂਗ ਲਿਖਿਆ ਸੀ।

ਫਿਰ ਪਤਾ ਲੱਗਾ ਕਿ ਸ਼ਹੀਦ ਭਗਤ ਸਿੰਘ ਦੇ ਜੀਵਨ ਬਾਰੇ ਉਸ ਦੀ ਦਿਲਚਸਪੀ ਸਿਖ਼ਰਾਂ ਤੇ ਹੈ। ਉਹ ਬਰਾਸਤਾ ਇੰਗਲੈਂਡ ਇਧਰਲੇ ਪੰਜਾਬ ਵਿੱਚ ਨਵਾਂ ਸ਼ਹਿਰ ਵੱਸਦੀ ਲੇਖਿਕਾ ਬੀਬਾ ਕੁਲਵੰਤ ਰਾਹੀਂ ਇਹ ਮੁਲਾਕਾਤ ਟੇਪ ਰਾਹੀਂ ਰੀਕਾਰਡ ਕਰ ਸਕਿਆ। ਇਸ ਮਗਰੋਂ ਬੀਬਾ ਕੁਲਵੰਤ ਨੂੰ ਜਰੂਰ ਏਧਰਲੇ ਸਰਕਾਰੀ ਤੰਤਰ ਦੀਆਂ ਨਜ਼ਰਾਂ ਚ ਸ਼ੱਕੀ ਕਰ ਗਿਆ। ਬੀਬਾ ਕੁਲਵੰਤ ਨੇ 1975 ਚ ਲਿਖੀ ਆਪਣੀ ਕਹਾਣੀਆਂ ਦੀ ਕਿਤਾਬ ਓਧਰੋਂ ਅਹਿਮਦ ਸਲੀਮ ਤੇ ਰੇਸਮਾਂ ਨੂੰ ਤੇ ਏਧਰੋਂ ਸੁਰਿੰਦਰ ਕੌਰ ਤੇ ਸ ਸ ਮੀਸਾ ਨੂੰ ਸਮਰਪਿਤ ਕੀਤੀ। ਬੀਬਾ ਕੋਲ ਅੱਜ ਵੀ ਅਹਿਮਦ ਸਲੀਮ ਦੀਆਂ ਲਿਖੀਆਂ ਕਈ ਚਿੱਠੀਆਂ ਸ਼ਾਹਮੁਖੀ ਚ ਲਿਖੀਆਂ ਸੰਭਾਲੀਆਂ ਪਈਆਂ ਨੇ।

ਅਹਿਮਦ ਸਲੀਮ ਦਾ ਜਨਮ 26 ਜਨਵਰੀ 1945 ਵਿੱਚ ਗੁਜਰਾਤ ਜ਼ਿਲ੍ਹੇ ਦੇ ਪਿੰਡ ਮਿਆਣਾ ਗੋਂਦਲ ਵਿੱਚ ਹੋਇਆ। ਪ੍ਰਮੁੱਖ ਪਾਕਿਸਤਾਨੀ ਪੰਜਾਬੀ ਲੇਖਕ, ਪੰਜਾਬੀ ਪੱਖੀ ਕਾਰਕੁਨ ਅਤੇ 2001 ਵਿੱਚ ਸਥਾਪਿਤ ਕੀਤੇ ਇੱਕ ਪ੍ਰਾਈਵੇਟ ਆਰਕਾਈਵ "ਸਾਊਥ ਏਸ਼ੀਅਨ ਰਿਸਰਚ ਐਂਡ ਰਿਸੋਰਸ ਸੈਂਟਰ" ਦਾ ਸਹਿ ਸੰਸਥਾਪਕ ਸੀ।

ਅਹਿਮਦ ਸਲੀਮ ਸੱਤ ਭੈਣ-ਭਰਾਵਾਂ ਵਿੱਚੋਂ ਚੌਥੇ ਨੰਬਰ ਤੇ ਸੀ। ਉਸ ਦੀ ਮੁਢਲੀ ਸਿੱਖਿਆ ਆਪਣੇ ਪਿੰਡ ਮਿਆਣਾ ਗੋਂਦਲ ਵਿੱਚ ਹੀ ਹੋਈ ਅਤੇ ਅੱਗੇ ਮੈਟ੍ਰਿਕ ਕਰਨ ਲਈ ਉਹ ਪਿਸ਼ਾਵਰ ਚਲਿਆ ਗਿਆ।

ਅਹਿਮਦ ਸਲੀਮ ਦੀਆਂ ਕਾਵਿ ਪੁਸਤਕਾਂ ਵਿੱਚ ਕੂੰਜਾਂ ਮੋਈਆਂ, ਘੜੀ ਦੀ ਟਿਕ ਟਿਕ, ਨੂਰ ਮੁਨਾਰੇ (1996) ਤਨ ਤੰਬੂਰ (1974), ਮੇਰੀਆਂ ਨਜ਼ਮਾਂ ਮੋੜ ਦੇ (2005) ਇੱਕ ਉਧੜੀ ਕਿਤਾਬ ਦੇ ਬੇਤਰਤੀਬੇ ਵਰਕੇ (2006) ਲੋਕ ਵਾਰਾਂ (ਪੰਜਾਬੀ ਵਿੱਚ ਤਿੰਨ ਲੋਕ ਐਪਿਕ, ਇਸਲਾਮਾਬਾਦ, 1973) ਲੋਕ ਵਾਰਾਂ (ਭਾਰਤੀ ਐਡੀਸ਼ਨ), ਨਵੀਂ ਦਿੱਲੀ, 1973 ਹਨ।

ਲੋਕ ਵਾਰਾਂ ਤੇ ਤਨ ਤੰਬੂਰ ਏਧਰ ਨਵਯੁਗ ਪਬਲਿਸ਼ਰਜ ਵੱਲੋਂ ਭਾਪਾ ਪ੍ਰੀਤਮ ਸਿੰਘ ਜੀ ਨੇ ਬੜੀ ਰੀਝ ਨਾਲ ਛਾਪੇ ਸਨ।

ਉਸ ਦਾ ਇੱਕੋ ਇੱਕ ਨਾਵਲ ਤਿਤਲੀਆਂ ਤੇ ਟੈਂਕ ਸ਼ਾਇਦ ਭਾ ਜੀ ਗੁਰਸ਼ਰਨ ਸਿੰਘ ਜੀ ਨੇ ਛਾਪਿਆ ਸੀ ਪਰ ਪੱਕਾ ਪਤਾ ਨਹੀਂ। ਉਸ ਦੀਆਂ ਵਾਰਤਕ ਰਚਨਾਵਾਂ ਵਿੱਚ ਝੋਕ ਰਾਂਝਣ ਦੀ (1983 ਦਾ ਪੰਜਾਬ ਦਾ ਸਫਰਨਾਮਾ – ਲਾਹੌਰ, 1990) ਤੱਤੇ ਲਹੂ ਦਾ ਚਾਨਣ (ਪੰਜਾਬੀ ਵਿੱਚ ਸਾਹਿਤਕ ਨਿਬੰਧ – ਲਾਹੌਰ, 1999 ਪ੍ਰਮੁੱਖ ਹਨ।

ਚਾਰ ਕੁ ਸਾਲ ਪਹਿਲਾਂ ਲਾਹੌਰ ਵਿਖੇ ਹੋਈ ਵਿਸ਼ਵ ਅਮਨ ਕਾਨਫਰੰਸ ਵਿੱਚ ਅਹਿਮਦ ਸਲੀਮ ਜੀ ਨਾਲ ਮੁਲਾਕਾਤ ਹੋਈ ਤਾਂ ਬਹੁਤ ਚੰਗਾ ਲੱਗਾ। ਉਨ੍ਹਾਂ ਦੀ ਸਿਹਤ ਭਾਵੇਂ ਬਹੁਤ ਕਮਜ਼ੋਰ ਸੀ ਪਰ ਆਵਾਜ ਦਾ ਗੜ੍ਹਕਾ ਕਾਇਮ ਸੀ। ਮੈਂ ਤੇ ਡਾ ਰਤਨ ਸਿੰਘ ਢਿੱਲੋਂ ਨੇ

ਉਸ ਨਾਲ ਉਚੇਚੀ ਤਸਵੀਰ ਖਿਚਵਾਈ। ਉਸ ਦੀ ਪਿਛਲੀ ਪੰਜਾਬ ਫੇਰੀ ਵੇਲੇ ਲੁਧਿਆਣੇ ਆਉਣ ਦੇ ਬਾਵਜੂਦ ਵੀ ਉਸ ਨੂੰ ਮਿਲ ਨਾ ਸਕਿਆ। ਮੈਂ ਸਹਿਰੋਂ ਬਾਹਰ ਸਾਂ ਉਸ ਦਿਨ ਸ਼ਾਇਦ।

ਅਹਿਮਦ ਸਲੀਮ ਪਾਕਿਸਤਾਨੀ ਪੰਜਾਬ ਚ ਪੰਜਾਬੀ ਮਾਂ ਬੋਲੀ ਦਾ ਪਹਿਰੇਦਾਰ ਸੀ। ਉਸ ਨੇ ਫੈਜ ਅਹਿਮਦ ਫੈਜ ਸਾਹਿਬ ਦੀ ਸਾਇਰੀ ਸੰਭਾਲਣ ਤੇ ਸ਼ਹੀਦ ਭਗਤ ਸਿੰਘ ਦੀ ਜੀਵਨੀ ਲਿਖ ਕੇ ਇਤਿਹਾਸਕ ਕਾਰਜ ਕੀਤਾ। ਅਹਿਮਦ ਸਲੀਮ ਦੀ ਮੁਕੰਮਲ ਸ਼ਾਇਰੀ ਦਾ ਸੰਗ੍ਰਹਿ ਵੀ ਓਧਰ ਛਪਿਆ ਹੈ, ਹੁਣ ਏਧਰ ਕੌਣ ਛਾਪੇਗਾ? ਵਕਤ ਦੱਸੇਗਾ।

ਇਲਿਆਸ ਘੁੰਮਣ ਮੁਤਾਬਕ ਪੰਜਾਬੀ ਕਵੀ, ਨਾਵਲਿਸਟ,ਕਹਾਣੀਕਾਰ ਅਹਿਮਦ ਸਲੀਮ 10 ਦਸੰਬਰ 2023 ਦੀ ਰਾਤ ਇਸਲਾਮਾਬਾਦ ਵਿੱਚ ਪੂਰੇ ਹੋਏ। ਉਸਦੀ ਨਮਾਜ ਜਨਾਜਾ ਅਤੇ ਹੋਰ ਆਖਰੀ ਰਸਮਾਂ 11 ਦਸੰਬਰ ਨੂੰ ਲਾਹੌਰ ਵਿਖੇ ਹੋਈਆਂ।

ਅਲਵਿਦਾ!

ਵੱਡੇ ਵੀਰ ਅਹਿਮਦ ਸਲੀਮ!

## ਅਹਿਮਦ ਸਲੀਮ ਦੀਆਂ ਚਾਰ ਕਵਿਤਾਵਾਂ

# ਲੋਰੀ

(ਸੁਰਿੰਦਰ ਕੌਰ, ਪ੍ਰਕਾਸ਼ ਕੌਰ ਦੀ ਨਜ਼ਰ)
ਸੁੰਞੀਆਂ ਰਾਹਾਂ ਉੱਤੇ ਤੁਰਦੇ ਤੁਰਦੇ
ਮੈਨੂੰ ਗੀਤਾਂ ਦੀ ਇੱਕ ਮਾਲਾ ਲੱਭੀ
ਮੁੜ ਸੁੰਞੀਆਂ ਰਾਹਾਂ
ਸੁੰਞੀਆਂ ਨਾ ਰਹੀਆਂ
ਮੁੜ ਅੱਖਾਂ ਦੇ ਮੋਤੀ
ਚਾਨਣ ਦੇ ਫੁੱਲ ਬਣ ਗਏ
ਮੁੜ ਇੱਕ ਨਾਰ ਦੀ ਸੂਹੀ ਚੁੰਨੀ
ਹੰਝੂਆਂ ਦੇ ਸਾਗਰ ਵਿਚ ਤਰਦੀ ਤਰਦੀ
ਜਦ ਕੰਢੇ ਤੇ ਆਈ
ਆਪਣੇ ਹੱਕ ਲਈ
ਉੱਠੀਆਂ ਬਾਹਾਂ ਸੰਗ ਲਹਿਰਾਈ ।
ਗੀਤਾਂ ਦੀ ਇਹ ਸੁੰਦਰ ਮਾਲਾ
ਮੇਰੇ ਸਾਰੇ ਦੁੱਖੜੇ ਵੰਡੇ
ਵੇਖ ਨਾ ਸਕੇ
ਮੇਰੇ ਪੈਰੀਂ ਕੰਡੇ
ਜਿਉਂ ਮਾਂ ਦੀ ਲੋਰੀ
ਆਪਣੇ ਹੱਕ ਵਿਚ ਉੱਠੀਆਂ ਬਾਹਾਂ
ਹੋਰ ਵੀ ਉੱਚੀਆਂ ਹੋ ਗਈਆਂ ਨੇ ।

# ਕੰਧ

ਮੁੜ ਧਰਤੀ ਰੋ ਰੋ ਆਖਦੀ
ਤੁਸੀਂ ਸੱਭੇ ਮੇਰੇ ਲਾਲ
ਕਿਉਂ ਲਹੂ ਦੀਆਂ ਸਾਂਝਾ ਤੋੜ ਕੇ
ਲਾਈਆਂ ਜੇ ਗੈਰਾਂ ਨਾਲ ।
ਜਦ ਭਾਈਆਂ ਬਾਝ ਨਾ ਮਜਲਸਾਂ,
ਜਦ ਯਾਰਾਂ ਬਾਝ ਨਾ ਪਿਆਰ
ਕੀ ਸੋਚ ਕੇ ਤੋੜੇ ਸਾਕ ਜੇ
ਕਿਉਂ ਖਿੱਚੀ ਨੇ ਤਲਵਾਰ ।
ਮੂੰਹ ਮੋੜ ਖੜਾ ਮਹੀਵਾਲ ਵੇ
ਲਈ ਮਿਰਜੇ ਖਿੱਚ ਕਮਾਨ ।
ਇਕ ਪਾਸੇ ਵਰਕੇ ਗ੍ਰੰਥ ਦੇ
ਇਕ ਪਾਸੇ ਪਾਕ ਕੁਰਾਨ ।
ਅਜੇ ਸੋਹਣੀ ਤਰਸੇ ਪਿਆਰ ਨੂੰ
ਅਜੇ ਹੀਰਾਂ ਲੁਕ ਲੁਕ ਰੋਣ
ਕਿਉਂ ਐਨੀਆਂ ਭੀੜਾਂ ਪੈਣ ਵੇ
ਜੇ ਦੁੱਖ ਸੁੱਖ ਸਾਂਝੇ ਹੋਣ ।

# ਲੈਨਿਨ

ਰਾਹਾਂ ਦੇ ਸੌਦਾਗਰ ਲੱਦ ਚੱਲੇ
ਮੋਢਿਆਂ ਉੱਤੇ ਮੰਜ਼ਿਲਾਂ ਦੇ ਇਸ਼ਕ ਦਾ ਭਾਰ
ਪੈਰਾਂ ਦੀ ਗਰਦਿਸ਼ ਕਰਦੀ ਇਕਰਾਰ
ਕੰਬਦਾ ਮਹਿਲਾਂ ਮਾੜੀਆਂ ਦਾ ਝੂਠ
ਮੰਦੇ ਪੈਂਦੇ ਸਭੇ ਕੂੜ ਵਪਾਰ ।
ਰਾਹਾਂ ਦੇ ਸੌਦਾਗਰ ਲੱਦ ਚੱਲੇ
ਪੈਰਾਂ ਵਿਚ ਸੰਗਲਾਂ ਦਾ ਗੀਤ
ਅੱਖਾਂ ਵਿਚ ਕਰੋੜਾਂ ਅੱਖਾਂ ਦੀ ਪ੍ਰੀਤ
ਹੋਠਾਂ ਉੱਤੇ
ਅਣਗਿਣਤ ਹੋਠਾਂ ਦਾ ਜਖਮੀਂ ਰਾਗ
ਸੂਹੇ ਦਿਨਾਂ ਦਾ ਵਿਰਾਗ
ਇੱਕ ਕੂਕ, ਇੱਕ ਪੁਕਾਰ
ਤੇ ਪੜਾਅ
ਸੂਲੀਆਂ, ਗੋਲੀਆਂ, ਉੱਖੜੇ ਸਾਹ
ਤੇ ਪੜਾਅ
ਔਖੀਆਂ ਰਾਹਾਂ ਦੀ ਦਰਗਾਹ ।
ਇਥੇ ਕੁਰਬਾਨ ਕਰੋ
ਇਕਰਾਰਾਂ ਦੀ ਜੀਉਂਦੀ ਜਾਗਦੀ ਕਿਤਾਬ

ਇਥੇ ਕੁਰਬਾਨ ਕਰੋ
ਉਮਰਾਂ ਦੀ ਕਮਾਈ ਦਾ ਹਿਸਾਬ
ਤੇ ਵੰਡੋ
ਨਜ਼ਮ ਦੀ ਹਵਾ ਨਾਲ ਵਹਿੰਦੀ
ਸੁਗੰਧ ਬਾਗੀ ਜਵਾਨੀਆਂ ਦੀ
ਤੇ ਜੰਗ ਕੋਲੋਂ ਖੋਹ ਕੇ ਮੋੜ ਦਿਓ
ਮਾਵਾਂ ਦੀਆਂ ਛਾਤੀਆਂ ਨੂੰ
ਭਰਾਵਾਂ ਦੀਆਂ ਬਾਹਵਾਂ ਨੂੰ
ਉਹਨਾਂ ਦੀਆਂ ਦੋਸਤੀਆਂ
ਉਹਨਾਂ ਦਾ ਪਿਆਰ
ਮੰਜ਼ਿਲਾਂ ਦੇ ਇਸ਼ਕ ਦਾ ਭਾਰ
ਇੱਕ ਸਾਜ
ਤੇ ਆਵਾਜ਼
ਜਿਵੇਂ ਉਹਦੇ ਦੁਖਦੇ ਹੋਂਠ
ਦਰਦ ਦੀਆਂ ਮਿਸਾਲਾਂ ਦਾ ਗੀਤ ਛੂੰਹਦੇ
ਤੇ ਉਹਦੀਆਂ ਜਾਗਦੀਆਂ ਅੱਖਾਂ ਵਿੱਚ
ਧਰਤੀ ਮਾਂ ਦੇ ਮਿਹਰ ਦੀ ਅੱਗ ਭੜਕਦੀ
ਤੇ ਇਸ ਅੱਗ ਦਾ ਗੀਤ
ਅੱਜ ਸਾਰੇ ਜੱਗ ਦਾ ਗੀਤ
ਰਾਹੀਆ ਵੇ! ਜੀਉਂਦਾ ਰਹਿਸੀ ਤੇਰਾ
ਪਿਆਰ
ਤੂੰ ਪੂਰੇ ਕੀਤੇ ਸੱਭੇ ਕੌਲ-ਕਰਾਰ
ਮਾਹੀਆ ਵੇ ।

## ਇੱਕ ਅਧੂਰਾ ਗੀਤ

ਸਾਡੇ ਕੋਲੋਂ ਖੋਹ ਕੇ,
ਸਾਰੇ ਹੱਕ ਇਬਾਦਤ ਵਾਲੇ
ਚੰਨ ਜੀ, ਬੁੱਤ ਤੁਹਾਡਾ
ਕਾਹਨੂੰ ਓਹਲੇ ਹੋਇਆ ।
ਸ਼ੀਸ਼ੇ ਵਿਚ ਤਰੇੜ ਪਵੇ ਤਾਂ
ਸ਼ੀਸ਼ਾ ਵੇਖਣ ਵਾਲਾ
ਆਪਣਾ ਚਿਹਰਾ ਟੁੱਟਿਆ ਹੋਇਆ ਵੇਖੇ
ਹੱਥ ਤੁਹਾਡੇ
ਮੇਰੇ ਟੁੱਟੇ ਚਿਹਰੇ ਦੀ ਤਕਦੀਰ ਏ ਚੰਨ ਜੀ
ਹੱਥ ਅਸਾਡੇ, ਕੰਡੇ, ਸੂਲਾਂ, ਛਾਲੇ ।
ਥੱਕੇ ਹੋਵਣ ਪੈਰ ਤਾਂ ਡੋਲ ਵੀ ਜਾਂਦੇ
ਬੇਖਬਰੀ ਵਿਚ
ਆਪੇ, ਆਪਣੀਆਂ ਸੱਧਰਾਂ ਰੋਲ ਵੀ ਜਾਂਦੇ
ਅੱਜ ਉਹਨਾਂ ਨੂੰ
ਫਿਰ ਤੁਹਾਡੀ ਮਿਹਰ ਦੀ ਲੋੜ ਏ
ਫਿਰ ਹਨ੍ਹੇਰੇ ਦੀ ਛਾਤੀ
ਚਾਨਣ ਦੀ ਗੋਰੀ ਮਹਿਕ ਨੂੰ ਤਰਸੇ
ਹੁਣ ਇਹੋ ਦਿਲ ਮੰਗੇ
ਸ਼ਾਲਾ ਸੁਖੀ ਵੱਸਣ ਗੋਰੇ ਚਾਨਣ ਵਾਲੇ,
ਦੁੱਖਾਂ ਦੇ ਪੱਥਰਾਂ ਨਾਲ ਮੱਥਾ ਭੰਨਦੀ
ਅਜੇ ਤਾਂ ਖਲਕਤ
ਭੁੱਖ ਦੀ ਕਾਲਖ ਦੇ ਸਾਗਰ ਵਿਚ ਡੁੱਬਦੀ
ਅਜੇ ਤਾਂ ਖਲਕਤ
ਨੰਗੇ ਪਿੰਜਰ, ਠਰਦੇ ਪਿੰਡੇ
ਅਜੇ ਤਾਂ ਰੋਟੀ ਕੱਪੜੇ ਦੇ ਚਾਨਣ ਨੂੰ
ਸਹਿਕਣ
ਹੱਥ ਤੁਹਾਡੇ ਇਹਨਾਂ ਦੀ ਤਕਦੀਰ
ਚੰਨ ਜੀ
ਹੱਥ ਅਸਾਡੇ ਕੀ ਏ?
ਆਪਣੇ ਘਰ ਹਨ੍ਹੇਰਾ ਹੋਵੇ ਕੋਈ ਕਿਉਂ
ਰਾਹਵਾਂ ਦੇ ਵਿਚ ਦੀਵੇ ਬਾਲੇ।
ਸੰਪਰਕ-98726-31199

## ਸ਼ਿਅਰ

-ਗੁਰੀ ਚੰਦੜ



ਜੇਕਰ ਕੋਈ ਮੂੰਹ ਤੇ ਨਹੀਂ ਬੋਲਦਾ,
ਤੁਸੀਂ ਉਸਦੇ ਅਸੂਲ ਨੂੰ ਸਮਝੋ।
ਕੁਦਰਤ ਦਾ ਵਿਆਜ ਸਾਥੋਂ ਦੇ ਨੀ ਹੋਣਾ,
ਕਮਲਿਓ ਉਸਦੇ ਮੂਲ ਨੂੰ ਸਮਝੋ।
ਥਾਂ-ਥਾਂ ਤੇ ਵੰਡੀਆਂ ਕਿਉਂ ਪਾਉਂਦੇ ਓ,
ਉਸਦੇ ਏਕੇ ਦੇ ਗਾਉਂਦੇ ਰਸੂਲ ਨੂੰ ਸਮਝੋ।
ਨਿਰਸਵਾਰਥ ਹੱਥ ਵਟਾਉਂਦਾ ਜੇ ਕੋਈ,
ਤੁਸੀਂ ਉਸਦੇ ਕੀਤੇ ਨੂੰ ਫਜ਼ੂਲ ਨਾ ਸਮਝੋ।
ਦੇਣ ਨੂੰ ਤਾਂ ਸਾਥ ਬੰਦਾ ਦੇ ਈ ਦਿੰਦਾ ਏ,
ਅਖੀਰ ਤੱਕ ਦੇ ਦੂ ਉਸਨੂੰ ਕਬੂਲ ਨਾ ਸਮਝੋ।
ਤੇਰਾ ਦਿਮਾਗ ਗੁਰੀ ਉਸਨੂੰ ਕੀ-ਕੀ ਸਮਝੂ,
ਹੱਥ ਜੋੜੇ ਉਸਨੂੰ ਊਲ-ਜਲੂਲ ਨਾ ਸਮਝੋ।
ਸੰਪਰਕ- 90418-91319

# ਜਿਸਦੇ ਸੁਪਨ ਸਬੂਤੇ...



-ਤ੍ਰੈਲੋਚਨ ਲੋਚੀ

ਮੇਹਨਤ ਤੋ ਮਾਂ ਹੈ , ਸਦਾ ਸਰ ਪਰ ਹਾਥ ਰਖਤੀ ਹੈ ,
ਕਿਸਮਤ ਤੋ ਦੂਰ ਕੀ ਰਿਸ਼ਤੇਦਾਰ ਹੈ ਮੇਰੇ ਯਾਰੋ !

ਪਿਛਲੇ ਦਿਨੀਂ ਉਰਦੂ ਦੇ ਪਿਆਰੇ ਸ਼ਾਇਰ ਜਨਾਬ ਅਬਰੋਲ ਹੁਰਾਂ ਦਾ ਇਹ ਸ਼ਿਅਰ ਪੜ੍ਹਿਆ ਤਾਂ ਸੱਚੀਓਂ ਹੀ ਮਨ ਝੂਮ ਉੱਠਿਆ! ਮਨ ਦਾ ਝੂੰਮਣਾ ਸੁਭਾਵਿਕ ਹੀ ਸੀ ਕਿਉਂਕਿ ਇਸ ਸ਼ਿਅਰ ਵਿਚਲਾ ਸੱਚ ਕਿਸੇ ਨੂੰ ਵੀ ਝੂੰਮਣ ਲਾ ਸਕਦਾ ਹੈ !

ਸੱਚਮੁੱਚ ਇਕੱਲੀ ਤਕਦੀਰ ਦੇ ਸਿਰ 'ਤੇ ਬੰਦਾ ਕੁਝ ਵੀ ਨਹੀਂ ਕਰ ਸਕਦਾ ! ਵਾਕਈ ਹੀ ਕਿਸਮਤ ਤਾਂ ਦੂਰ ਦੀ ਕੋਈ ਰਿਸ਼ਤੇਦਾਰ ਹੈ ਤੇ ਮਿਹਨਤ ਤਾਂ ਇੰਨਬਿੰਨ ਮਾਂ ਦੇ ਵਾਂਗ ਹੈ , ਜੋ ਹਮੇਸ਼ਾ ਹੀ ਬੰਦੇ ਦੇ ਸਿਰ 'ਤੇ ਹੱਥ ਰੱਖਦੀ ਹੈ ! ਇਸੇ ਕਰਕੇ ਹੀ ਤਾਂ ਮਿਹਨਤੀ ਤੇ ਸਿਰੜੀ ਲੋਕ ਰਸਤਿਆਂ ਵਿੱਚ ਆਉਂਦੀਆਂ ਵੱਡੀਆਂ ਤੋਂ ਵੱਡੀਆਂ ਮੁਸ਼ਕਿਲਾਂ ਨੂੰ ਵੀ ਠੋਕਰ ਮਾਰ ਕੇ ਆਪਣੀ ਮੰਜ਼ਿਲ ਨੂੰ ਜਾ ਚੁੰਮਦੇ ਨੇ ! ਅਜਿਹੇ ਖ਼ੂਬਸੂਰਤ ਲੋਕਾਂ ਦੀ ਇਹ ਖ਼ੂਬਸੂਰਤੀ ਦੇਖ ਕੇ ਮੈਨੂੰ ਬਸ਼ੀਰ ਬਦਰ ਤੇ ਇੰਦਰਜੀਤ ਹਸਨਪੁਰੀ ਹੁਰਾਂ ਦੇ ਕਮਾਲ ਦੇ ਸ਼ਿਅਰ ਯਾਦ ਆ ਜਾਂਦੇ ਨੇ....

ਜਿਸ ਦਿਨ ਸੇ ਚਲਾ ਹੂੰ ਮੇਰੀ ਮੰਜ਼ਿਲ ਪੇ ਨਜ਼ਰ ਹੈ ,
ਆਂਖੋਂ ਨੇ ਕਭੀ ਮੀਲ ਕਾ ਪੱਥਰ ਨਹੀਂ ਦੇਖਾ !
( ਬਸ਼ੀਰ ਬਦਰ )

ਕੀ ਹੋਇਆ ਜੇ ਰਸਤੇ ਵਿੱਚ ਕਠਿਨਾਈਆਂ ਨੇ ,
ਹੰਝੂਆਂ ਨੇ ਤਕਦੀਰਾਂ ਕਦ ਪਲਟਾਈਆਂ ਨੇ !
ਠੋਕਰ ਨੂੰ ਹੈ ਠੋਕਰ ਮਾਰੀ ਜਿੰਨਾਂ ਨੇ ,
ਉਹਨਾਂ ਨੂੰ ਹੀ ਰਾਸ ਠੋਕਰਾਂ ਆਈਆਂ ਨੇ !

ਹੁਣ ਮਿਹਨਤੀ ਤੇ ਸਿਰੜੀ ਲੋਕਾਂ ਦੀ ਗੱਲ ਤੁਰੀ ਹੈ ਤਾਂ ਮੇਰੀਆਂ ਅੱਖਾਂ ਮੂਹਰੇ ਇੱਕ ਐਸੀ ਪਿਆਰੀ ਕੁੜੀ ਰਸ਼ਮੀ ਦਾ ਚਿਹਰਾ ਘੁੰਮ ਰਿਹਾ ਹੈ , ਜੋ ਵੱਡੀਆਂ ਤੋਂ ਵੱਡੀਆਂ ਮੁਸ਼ਕਿਲਾਂ ਨਾਲ ਵੀ ਸਹਿਜੇ ਹੀ ਮੱਥਾ ਲਾਉਣਾ ਜਾਣਦੀ ਹੈ ! ਕੁਝ ਸਮਾਂ ਪਹਿਲਾਂ ਜਦੋਂ ਮੈਂ ਯੂ.ਪੀ ਦੇ ਸ਼ਹਿਰ ਬਦਾਯੂੰ ਗਿਆ ਸਾਂ ਤਾਂ ਇੱਕ ਵਿਆਹ ਦੇ ਸਮਾਗਮ ਮੌਕੇ ਰਸ਼ਮੀ ਨਾਲ ਮੁਲਾਕਾਤ ਹੋਈ ਸੀ ! ਇੱਕ ਪਾਸੇ ਆਪਣੀ ਵੀਲ੍ਹ ਚੇਅਰ 'ਤੇ ਬੈਠੀ ਤੇ ਪਹਿਲੀ ਨਜ਼ਰੇ ਸਧਾਰਨ ਜਿਹੀ ਦਿੱਖ ਵਾਲੀ ਇਸ ਕੁੜੀ ਦੀਆਂ ਪ੍ਰਾਪਤੀਆਂ ਦੀ ਦਾਸਤਾਨ ਸੁਣਕੇ ਮਨ ਖੁਸ਼ੀ ਨਾਲ ਝੂੰਮ ਉੱਠਿਆ ! ਰਸ਼ਮੀ ਬਾਰੇ ਪਤਾ ਲੱਗਿਆ ਕਿ ਬਚਪਨ ਵਿੱਚ ਹੀ ਪੋਲੀਉ ਹੋ ਜਾਣ ਕਰਕੇ ਉਹ ਤੁਰਨ ਫਿਰਨ ਤੋਂ ਅਸਮਰੱਥ ਹੋ ਗਈ ਤੇ ਬਚਪਨ ਦੇ ਰਾਂਗਲੇ ਦਿਨਾਂ ਤੋਂ ਹੀ ਵੀਲ੍ਹ ਚੇਅਰ ਉਸਦੀ ਪੱਕੀ ਸਹੇਲੀ ਬਣ ਗਈ ਪਰ ਉਸਨੇ ਫੇਰ ਵੀ ਹਿੰਮਤ ਨਹੀਂ ਹਾਰੀ ! ਆਪਣੀ ਵੀਲ੍ਹ ਚੇਅਰ 'ਤੇ ਹੀ ਉਹ ਸਕੂਲ ਜਾਂਦੀ ਤੇ ਆਪਣੀ ਮਿਹਨਤ ਸਦਕਾ ਉਸਨੇ ਮੈਟਰਿਕ ਵਿੱਚੋਂ ਪੂਰੇ ਜ਼ਿਲ੍ਹੇ 'ਚੋਂ ਪਹਿਲਾ ਸਥਾਨ ਪ੍ਰਾਪਤ ਕੀਤਾ ! ਫਿਰ ਉਸਦੀ ਪੱਕੀਆਂ ਸਹੇਲੀਆਂ ' ਵੀਲ੍ਹ ਚੇਅਰ 'ਤੇ ਉਸਦੀ ਲਗਨ ਉਸਨੂੰ ਕਾਲਿਜ ਦੇ ਵਿਹੜੇ ਵਿੱਚ ਲੈ ਵੜੀਆਂ ! ਬੀ.ਐੱਸ.ਸੀ ਵਿੱਚੋਂ ਅੱਸੀ ਫੀਸਦੀ ਨੰਬਰ ਲੈ ਕੇ ਉਸਨੇ ਆਪਣੀ ਮਿਹਨਤ ਦਾ ਰੰਗ ਦਿਖਾਇਆ ! ਐੱਮ.ਐੱਸ.ਸੀ ਉਸਨੇ ਬਰੇਲੀ ਤੋਂ ਕੀਤੀ ਤੇ ਤੀਸਰੇ ਸਥਾਨ 'ਤੇ ਰਹੀ !

ਉਸ ਤੋਂ ਬਾਅਦ ਯੂ.ਜੀ.ਸੀ ਦਾ ਇਮਤਿਹਾਨ ਪਾਸ ਕੀਤਾ ਤੇ ਅੱਜਕਲ੍ਹ ਉਹ ਕਾਲਿਜ ਵਿੱਚ ਫਿਜਿਕਸ ਪੜ੍ਹਾ ਰਹੀ ਹੈ ਤੇ ਆਪਣੇ ਵਿਦਿਆਰਥੀਆਂ ਦੀ ਪਸੰਦੀਦਾ ਅਧਿਆਪਕਾ ਹੈ !

ਮੈਂ ਉਸ ਸਿਰੜੀ ਕੁੜੀ ਨਾਲ ਕੁਝ ਗੱਲਾਂ ਕਰਨੀਆਂ ਚਾਹੁੰਦਾ ਸਾਂ ਤੇ ਸ਼ਾਮ ਨੂੰ ਜਦੋਂ ਅਸੀਂ ਉਸਦੇ ਘਰ ਪਹੁੰਚੇ ਤਾਂ ਉਸਦੇ ਘਰ ਦਾ ਮਾਹੌਲ ਵੱਖਰਾ ਸੀ ! ਉਸਦੀ ਨਿੱਜੀ ਲਾਇਬ੍ਰੇਰੀ ਵਿੱਚ ਮੈਕਸਿਮ ਗੋਰਕੀ, ਚੈਖਵ , ਸ਼ੇਕਸਪੀਅਰ , ਰਬਿੰਦਰਨਾਥ ਟੈਗੋਰ, ਮੁਨਸ਼ੀ ਪ੍ਰੇਮ ਚੰਦ, ਭੀਸ਼ਮ ਸਾਹਨੀ , ਮੰਟੋ, ਇਸਮਤ ਚੁਗ਼ਤਾਈ ਦੁਸ਼ਅੰਤ ਕੁਮਾਰ ਤੇ ਹੋਰ ਵੀ ਖ਼ੂਬਸੂਰਤ ਪੁਸਤਕਾਂ ਦੇਖਕੇ ਪਹਿਲਾਂ ਤਾਂ ਥੋੜ੍ਹੀ ਜਿਹੀ ਹੈਰਾਨੀ ਵੀ ਹੋਈ ਕਿ ਸਾਇੰਸ ਦੀ ਟੀਚਰ ਨੂੰ ਸਾਹਿਤ ਨਾਲ ਏਨਾ ਮੋਹ ਹੈ ? ਪਰ ਉਸਨੇ ਦੱਸਿਆ ਕਿ ਇਹ ਕਿਤਾਬਾਂ ਤਾਂ ਉਸਦੀ ਜਾਨ ਨੇ ! ਉਸ ਤੋਂ ਬਾਅਦ ਇਹ ਸੁਣਕੇ ਮੈਂ ਹੋਰ ਵੀ ਹੈਰਾਨ ਹੋਇਆ ਕਿ ਜਦੋਂ ਉਸਨੇ ਦੱਸਿਆ ਕਿ ਉਹ ਕਵਿਤਾ ਵੀ ਲਿਖਦੀ ਹੈ ਤੇ ਬਹੁਤ ਹੀ ਜਲਦੀ ਉਸਦੀ ਕਵਿਤਾਵਾਂ ਦੀ ਕਿਤਾਬ 'ਜ਼ਿੰਦਗੀ ਖ਼ੂਬਸੂਰਤ ਹੈ ' ਛਪਕੇ ਆ ਰਹੀ ਹੈ ! ਮੈਂ ਉਥੇ ਬੈਠਾ ਸੋਚ ਰਿਹਾ ਸਾਂ ਕਿ ਤੁਰਨ ਫਿਰਨ ਤੋਂ ਵੀ ਅਸਮਰੱਥ ਇਹ ਸਿਰੜੀ ਕੁੜੀ , ਉਹਨਾਂ ਸਾਰੇ ਲੋਕਾਂ ਵਾਸਤੇ ਪ੍ਰੇਰਨਾ ਦਾ ਇੱਕ ਸਰੋਤ ਹੈ , ਜਿਹੜੇ ਮੁਸ਼ਕਿਲਾਂ ਤੋਂ

ਘਬਰਾ ਕੇ ਕੁਝ ਵੀ ਨਹੀਂ ਕਰ ਸਕਦੇ ਤੇ ਢੇਰੀ ਢਾਹਕੇ ਬਹਿ ਜਾਂਦੇ ਨੇ !

ਜਦੋਂ ਅਸੀਂ ਉਸਦੇ ਘਰ ਤੋਂ ਤੁਰਨ ਲੱਗੇ ਤਾਂ ਮੈਂ ਰਸ਼ਮੀ ਨੂੰ ਹੌਲੇ ਜਿਹੇ ਪੁੱਛਿਆ , 'ਰਸ਼ਮੀ ਤੇਰੇ ਮਨ ਵਿੱਚ ਅਜੇ ਵੀ ਕੁਝ ਕਰਨ ਦੀ ਇੱਛਾ ਹੈ ?' ਮੇਰਾ ਸਵਾਲ ਸੁਣਕੇ ਉਹ ਬਹੁਤ ਹੀ ਜੋਸ਼ ਤੇ ਵਿਸ਼ਵਾਸ ਨਾਲ ਬੋਲੀ ,'ਭਈਆ ਅਭੀ ਤੋ ਬਹੁਤ ਕੁਛ ਕਰਨਾ ਬਾਕੀ ਹੈ !' ਉਸਦੇ ਆਤਮ-ਵਿਸ਼ਵਾਸ ਨਾਲ ਭਰੇ ਇਹ ਬੋਲ ਸੁਣਕੇ ਮੇਰਾ ਹੱਥ ਮੱਲੋ ਮੱਲੀ ਉਸਦੇ ਸਿਰ 'ਤੇ ਚਲਾ ਗਿਆ ਤੇ ਉਸਨੇ ਬੜੇ ਹੀ ਮੋਹ ਨਾਲ ਮੇਰਾ ਹੱਥ ਆਪਣੇ ਮਿਹਨਤੀ ਹੱਥਾਂ ਵਿੱਚ ਘੁੱਟ ਲਿਆ ! ਓਦੋਂ ਉਹ ਮੈਨੂੰ ਆਪਣੀ ਨਿੱਕੀ ਭੈਣ ਵਰਗੀ ਹੀ ਜਾਪ ਰਹੀ ਸੀ ! ਜਦੋਂ ਅਸੀਂ ਰਸ਼ਮੀ ਤੇ ਉਸਦੇ ਪਰਵਾਰ ਤੋਂ ਰੁਖ਼ਸਤ ਹੋਣ ਲੱਗੇ ਤਾਂ ਉਹ ਆਪਣੀ ਵੀਲ੍ਹ ਚੇਅਰ 'ਤੇ ਬੈਠੀ ਬੜੇ ਹੀ ਪਿਆਰ ਨਾਲ ਸਾਨੂੰ ਹੱਥ ਹਿਲਾ ਰਹੀ ਸੀ ਤੇ ਉਸਨੂੰ ਇੰਝ ਕਰਦਿਆਂ ਦੇਖਕੇ ਮੈਨੂੰ ਇਓਂ ਮਹਿਸੂਸ ਹੋ ਰਿਹਾ ਸੀ ਕਿ ਜਿਵੇਂ ਕੋਈ ਜਰਨੈਲ ਜੰਗ ਦੇ ਮੈਦਾਨ ਵਿੱਚ ਆਪਣੀ ਜਿੱਤ ਦਾ ਪਰਚਮ ਹਿਲਾ ਰਿਹਾ ਹੋਵੇ !

ਜਦੋਂ ਅਸੀਂ ਉਥੋਂ ਤੁਰੇ ਤਾਂ ਮੇਰਾ ਇੱਕ ਆਪਣਾ ਹੀ ਸ਼ਿਅਰ ਮੇਰੇ ਜਹਿਨ ਵਿੱਚ ਘੁੰਮਣ ਲੱਗਿਆ....

ਜਿਸਦੇ ਸੁਪਨ ਸਬੂਤੇ , ਸਿਦਕ ਮੁਕੰਮਲ ਹੈ ,
ਇੱਕ ਦਿਨ ਉਸਦੇ ਪੈਰੀਂ ਅੰਬਰ ਹੋਵੇਗਾ !
ਇੱਕ ਦਿਨ ਉਸਦੇ ਪੈਰੀਂ ਅੰਬਰ ਹੋਵੇਗਾ...

**ਸੰਪਰਕ 98142 53315**

---

**ਡਾਇਰੀ ਦੇ ਪੰਨੇ**

# ਪਾਰਸ ਦੇ ਪਿੰਡ ਵਿਚ ਦੀ ਲੰਘਦਿਆਂ



-ਨਿੰਦਰ ਘੁਗਿਆਣਵੀ

ਹਾਲੇ ਪਰਸੋਂ ਚੌਥ ਹੀ, ਰਾਮੂਵਾਲੇ ਵਿਚੋਂ ਦੀ ਲੰਘਿਆ ਮੈਂ। ਆਥਣ ਦਾ ਵੇਲਾ ਸੀ। ਕਾਲਜੇ ਧੂਹੀ ਪੈ ਗਈ ਮੇਰੇ, ਏਸ ਪਿੰਡ ਵਿਚ ਦੀ ਚੁੱਪ ਚੁਪੀਤੇ ਤੇ ਕਸੀਸੀ ਵੱਟ ਕੇ ਲੰਘਦਿਆਂ। ਏਥੇ ਹੁਣ ਮੈਨੂੰ 'ਪੁੱਤਰਾ ਪੁੱਤਰਾ' ਆਖ ਕੇ ਬੁਲਾਉਣ ਵਾਲਾ ਕੋਈ ਨਹੀਂ ਸੀ ਰਿਹਾ। ਮੈਨੂੰ ਪੂਰਨ ਦੀ ਮਾਂ ਇੱਛਰਾਂ ਚੇਤੇ ਆਈ,

"ਵੇ ਪੁੱਤਾ ਮੈਂ ਪੂਰਨ ਪੂਰਨ ਕਿਸਨੂੰ ਆਖ ਬੁਲਾਵਾਂਗੀ"।

"ਹੈ ਆਉਣ ਜਾਣ ਬਣਿਆ
ਦੁਨੀਆਂ ਚਹੁੰ ਕੁ ਦਿਨਾਂ ਦਾ ਮੇਲਾ"

ਤੇ "ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇਕ ਆਵੇ ਇਕ ਇਕ ਜਾਵੇ" ਇਨਾਂ ਅਮਰ ਬੋਲਾਂ ਦੇ ਲਿਖਾਰੀ ਬਾਪੂ ਕਰਨੈਲ ਸਿੰਘ ਪਾਰਸ ਰਾਮੂਵਾਲੀਏ ਦਾ ਘਰ ਸੁੰਨ ਦਾ ਮਾਰਿਆ ਹੋਇਆ ਜਾਪਿਆ। ਭੈਅ ਦਾ ਭਰਿਆ ਹੋਇਆ। ਘਰੇਲੂ ਕਲੇਸ਼ ਦਾ ਉਜਾੜਿਆ ਹੋਇਆ। ਇਥੇ ਕਦੀ ਰੌਣਕ ਮੁੱਕਿਆਂ ਨਹੀਂ ਸੀ ਮੁਕਦੀ, ਬੰਦਿਆਂ ਦੀ ਆਉਣੀ ਜਾਣੀ ਟੁੱਟਿਆਂ ਨਹੀਂ ਸੀ ਟੁੱਟਦੀ। ਏਸ ਘਰ ਮੈਂ ਬਹੁਤ ਰਾਤਾਂ ਕੱਟੀਆਂ ,ਅਣਗਿਣਤ ਰਾਤਾਂ ਤੇ ਦਿਨ, ਦੁਪਹਿਰਾਂ ਤੇ ਸਵੇਰਾਂ। ਬਾਪੂ ਪਾਰਸ ਦੀ ਜੀਵਨੀ ਲਿਖੀ, ਸਾਲ ਭਰ ਲੱਗਿਆ। ਬਾਪੂ ਨਾਲ ਬਹਿ ਕੇ... ਪੀਤੇ। ਬੇਬੇ ਕੋਲ ਬਹਿ ਕੇ ਕੋਸੇ ਕੋਸੇ ਦੁੱਧ ਦੀਆਂ ਘੁੱਟਾਂ ਭਰੀਆਂ। ਬੜੇ ਬੜੇ ਮਹਾਨ ਲੋਕੀ ਬਾਪੂ ਪਾਰਸ ਦੇ ਦੁਆਰ ਮੈਨੂੰ ਮਿਲੇ। ਪਿੰਡ ਵਿਚ ਸੈਰਾਂ ਵੀ ਖੂਬ ਕੀਤੀਆਂ। ਇਹ ਪਿੰਡ ਮੈਨੂੰ ਆਪਣੇ ਪਿੰਡ ਘੁਗਿਆਣੇ ਦਾ 'ਸੱਕਾ ਭਰਾ' ਹੀ ਜਾਪਦਾ। ਕਹਿੰਦੇ ਨੇ ਕਿ ਬੰਦਿਆਂ ਨਾਲ ਈ ਘਰ ਹੁੰਦੇ ਨੇ। ਬੰਦੇ ਬਦਲ ਜਾਣ, ਤਾਂ ਘਰ ਵੀ ਪਲ ਵਿਚ ਹੀ ਬਦਲ ਜਾਂਦੇ ਨੇ। ਬੰਦੇ ਜਿਹਾ ਹੀ ਘਰ ਹੋ ਗਏ ਨੇ ਮੌਕਾ ਪ੍ਰਸਤ !

ਬਾਪੂ ਪਾਰਸ ਦਾ ਘਰ 'ਬਦਲਿਆ ਬਦਲਿਆ' ਲੱਗਿਆ। ਮੇਰਾ ਦਿਲ ਕਰੇ, ਬੂਹੇ ਮੂਹਰੇ ਖੜ੍ਹ ਕੇ ਰੋ ਲਵਾਂ ਦੋ ਘੜੀਆਂ--- ਬੇਬੇ ਤੇ ਬਾਪੂ ਪਾਰਸ ਨੂੰ ਚੇਤੇ ਕਰਕੇ ! ਮੈਨੂੰ ਕੋਈ ਅੰਦਰ ਵੱਲ ਹਾਕ ਮਾਰੇ, "ਨਿੰਦਰਾ ਲੰਘ ਆ ਲੰਘ ਆ, ਏਹ ਘਰ ਤੇਰਾ ਏ, ਸਾਡਾ ਚਾਹੇ ਦੂਰ ਰੈਣ ਬਸੇਰਾ ਏ।"

ਮੇਰੇ ਆਖਣ 'ਤੇ ਦੋਸਤ ਨੇ ਕਾਰ ਰੋਕੀ। ਉਤਰ ਕੇ ਮੈਂ ਬੂਹੇ ਕੋਲ ਗਿਆ। ਬੂਹਾ ਜਿਵੇਂ ਖਾਣ ਨੂੰ ਆਇਆ ਮੈਨੂੰ। ਰੋਣ ਨਿਕਲ ਗਿਆ ਮੇਰਾ। ਕਾਰ ਅਗਾਂਹ ਤੁਰੀ। "ਹੁਣ ਨਹੀਂ ਲੰਘਾਂਗਾ ਬਾਪੂ ਤੇਰੇ ਬੂਹੇ ਮੂਹਰ ਦੀ ਕਦੇ ਵੀ ਮੈਂ", ਮੇਰੇ ਮੂੰਹੋਂ ਨਿਕਲਿਆ। ਕਾਰ ਚਲਾਉਂਦਾ ਦੋਸਤ ਨੈਪਕਿਨ ਨਾਲ ਆਵਦੇ ਤੇ ਮੇਰੇ ਹੰਝੂ ਪੂੰਝਦਾ ਲੱਗਿਆ, "ਨਿੰਦਰਾ, ਹੌਸਲਾ ਰੱਖ, ਬਾਪੂ ਪਾਰਸ, ਫਿਰ ਆਵੇਗਾ! ਜਰੂਰ ਆਵੇਗਾ ਬਾਪੂ ਪਾਰਸ ਇਕ ਦਿਨ, ਬਾਪੂ ਜਿੰਦਾਬਾਦ ਨਿੰਦਰਾ!"

ਸਾਡੀ ਕਾਰ ਰਾਮੂਵਾਲਿਓਂ ਬਾਹਰ ਹੋ ਗਈ ਸੀ ਤੇ ਹਨੇਰਾ ਹੋਰ ਗਾੜ੍ਹਾ ਹੋ ਗਿਆ ਸੀ।

ਸੰਪਰਕ-94174-21700

# ਸਰਦਾਰ ਜੀਤ ਸਿੰਘ ਮੁਕਤਾ ਦਾ ਭੋਗ ਸਮਾਗਮ

–ਗੁਰਮੁਖ ਸਿੰਘ ਸ਼ਾਹ



ਸਰਦਾਰ ਜੀਤ ਸਿੰਘ ਮੁਕਤਾ ਕਰੀਬ 90 ਸਾਲ ਦੀ ਉਮਰ ਭੋਗ ਕੇ ਮਿਤੀ 1 ਨਵੰਬਰ 2023 ਨੂੰ ਪੰਜ ਭੂਤਕ ਸਰੀਰ ਤਿਆਗ ਕੇ ਗੁਰੂ ਚਰਨਾਂ ਵਿੱਚ ਜਾ ਬਿਰਾਜੇ ਹਨ। ਉਹਨਾਂ ਦਾ ਭੋਗ ਸਮਾਗਮ ਮਿਤੀ 14 ਨਵੰਬਰ 2023 ਨੂੰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਪਾਇਆ ਗਿਆ। ਸ੍ਰੀ ਸਤਿਗੁਰੂ ਜੀ ਬੜੀ ਕਿਰਪਾ ਕੀਤੀ ਜੋ ਅਤੀ ਰੁਝੇਵਿਆਂ ਵਿੱਚੋਂ ਸਮਾਂ ਕੱਢ ਕੇ ਬੰਗਲੌਰ ਤੋਂ ਸਿੱਧੇ ਸੰਤ ਨਗਰ ਪ੍ਰਤਾਪ ਮੰਦਰ ਵਿਖੇ ਆਸਾ ਦੀ ਵਾਰ, ਜੋ ਹਜ਼ੂਰੀ ਰਾਗੀ ਸੰਤ ਬਲਵੰਤ ਸਿੰਘ ਹੁਰਾਂ ਵੱਲੋਂ ਲਗਾਈ ਗਈ ਵਿੱਚ ਦਰਸ਼ਨ ਦਿੱਤੇ। ਆਸਾ ਜੀ ਦੀ ਵਾਰ ਦੇ ਭੋਗ ਉਪਰੰਤ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸੂਬਾ ਬਲਵਿੰਦਰ ਸਿੰਘ ਝੱਲ ਜੀ ਨੇ ਖੁੱਲਾ ਸਮਾਂ ਸੰਗਤਾਂ ਨੂੰ ਗੁਰੂ ਉਪਦੇਸ਼ ਨਾਲ ਜੋੜਿਆ ਤੇ ਫਿਰ ਰਾਗੀ ਜਥੇ ਵੱਲੋਂ ਸ਼ਬਦ ਕੀਰਤਨ ਕੀਤਾ ਗਿਆ।

ਮੁਕਤਾ ਪਰਿਵਾਰ ਦੇ ਪਿਛੋਕੜ ਵੱਲ ਸੰਖੇਪ ਵਿੱਚ ਝਾਤ ਮਾਰਦਿਆਂ ਦੱਸਿਆ ਜਾਂਦਾ ਹੈ ਕਿ ਸਰਦਾਰ ਜੀਤ ਸਿੰਘ ਦੇ ਪੜਦਾਦਾ ਜੀ ਸਰਦਾਰ ਦਇਆ ਸਿੰਘ ਮਹਾਰਾਜਾ ਰਣਜੀਤ ਸਿੰਘ ਜੀ ਦੀ ਫੌਜ ਵਿੱਚ ਨੌਕਰ ਸਨ। ਮੇਰੇ ਦਾਦਾ ਬਾਬਾ ਰਾਮ ਸਿੰਘ ਜੀ ਮੈਨੂੰ ਦੱਸਦੇ ਸਨ ਕਿ ਇੱਕ ਵਾਰ ਮੇਰੇ ਪੜਦਾਦਾ ਸਰਦਾਰ ਅਤਰ ਸਿੰਘ ਜੋ ਕਿ ਸਰਦਾਰ ਦਇਆ ਸਿੰਘ ਦੇ ਸਕਿਆਂ ਵਿੱਚੋਂ ਸਨ ਸਰਦਾਰ ਦਇਆ ਸਿੰਘ ਜੀ ਨੂੰ ਫੌਜ ਵਿੱਚ ਮਿਲਣ ਗਏ। ਜਦ ਇਹਨਾਂ ਆਪਣਾ ਨਾਮ ਪਤਾ ਦੱਸਿਆ ਤਾਂ ਫੌਜੀ ਅਧਿਕਾਰੀਆਂ ਨੇ ਬੜੇ ਸਤਿਕਾਰ ਨਾਲ ਬਿਠਾਇਆ ਤੇ ਜਲ ਪਾਣੀ ਛਕਾਇਆ। ਇਹਨਾਂ ਨੇ ਉਡੀਕਦਿਆਂ ਪੁੱਛਿਆ ਕਿ ਉਹ ਭੰਗੀਆਂ ਵਾਲੀ ਤੋਪ ਕਿਹੜੀ ਹੈ ਜੋ ਭਾਈ ਸਾਹਿਬ ਸਰਦਾਰ ਦਇਆ ਸਿੰਘ ਇਕੱਲੇ ਚੁੱਕ ਲੈਂਦੇ ਸਨ ਤਾਂ ਉੱਥੇ ਹਾਜ਼ਰ ਫੌਜੀ ਅਫਸਰਾਂ ਨੇ ਮੇਰੇ ਪੜਦਾਦਾ ਸਰਦਾਰ ਅਤਰ ਸਿੰਘ ਨੂੰ ਉਹ ਤੋਪ ਵਿਖਾਈ ਤਾਂ ਇਹਨਾਂ ਨੇ ਉਸ ਤੋਪ ਨੂੰ ਇਕੱਲਿਆਂ ਚੁੱਕ ਕੇ ਬਾਲਾ ਕੱਢ ਦਿੱਤਾ ਤੇ ਧਰਤੀ ਤੇ ਸੁੱਟੀ ਜਿਸ ਦੀ ਧਮਕਾਰ ਦੂਰ ਤੱਕ ਸੁਣਾਈ ਦਿੱਤੀ। ਇਹ ਸੁਣ ਕੇ ਫੌਜ ਦੇ ਵੱਡੇ ਅਫਸਰ ਆ ਗਏ ਤੇ ਪੁੱਛਿਆ ਕਿ ਇਹ ਤੋਪ ਕਿਸ ਨੇ ਚੁੱਕ ਕੇ ਸੁੱਟੀ ਹੈ ਤਾਂ ਦੱਸਿਆ ਗਿਆ ਕਿ ਸਰਦਾਰ ਦਇਆ ਸਿੰਘ ਦੇ ਭਾਈ ਅਤਰ ਸਿੰਘ ਨੇ ਬਾਲਾ ਕੱਢ ਕੇ ਸੁੱਟੀ ਹੈ ਤਾਂ ਉਸ ਨੇ ਕਿਹਾ ਕਿ ਇਹ ਸਾਰੇ ਹੀ ਬੁਲਾਈ ਹਨ ਭਾਵ ਇੰਨੇ ਤਾਕਤਵਰ ਹਨ। ਉਸ ਅਫਸਰ ਨੇ ਸਰਦਾਰ ਅਤਰ ਸਿੰਘ ਨੂੰ ਵੀ ਭਰਤੀ ਕਰ ਲਿਆ। ਇਹਨਾਂ ਵਿੱਚ ਤਾਕਤ ਬਹੁਤ ਸੀ। ਮੇਰੇ ਦਾਦਾ ਜੀ ਦੱਸਦੇ ਸਨ ਕਿ ਇਹ ਚਾਂਦੀ ਦਾ ਰੁਪਈਆ ਅੰਗੂਠੇ ਤੇ ਉਂਗਲੀ ਨਾਲ ਮਸਲ ਕੇ ਉੱਪਰ ਉਕਰੇ ਅੱਖਰ ਮਿਟਾ ਦਿੰਦੇ ਸਨ। ਅੱਜ ਕੱਲ ਕਈ ਵਾਰ ਸਾਡੇ ਤੋਂ ਮੂੰਗਫਲੀ ਦੇ ਦਾਣੇ ਦੀ ਛਿੱਲ ਨਹੀਂ ਹੁੰਦੇ। ਇਹ ਡਰਦੇ ਕਿਸੇ ਡੰਗਰ ਪਸ਼ੂ ਨੂੰ ਮੁੱਕੀ ਨਹੀਂ ਸਨ ਮਾਰਦੇ ਤਾਂ ਕਿ ਕਿਤੇ ਕੰਡ ਤੋਂ ਹੱਡੀ ਨਾ ਟੁੱਟ ਜਾਵੇ। ਮੇਰੇ ਦਾਦਾ ਜੀ ਬਾਪੂ ਰਾਮ ਸਿੰਘ ਦੱਸਦੇ ਸਨ ਕਿ ਜਦੋਂ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿੱਛੋਂ ਮਹਾਰਾਣੀ ਜਿੰਦਾਂ ਡੋਗਰਿਆਂ ਨਾਲ ਰਲ ਕੇ ਬਰੂਦ ਦੀ ਥਾਂ ਸਰ੍ਹੋਂ ਦੀਆਂ ਬੋਰੀਆਂ ਭੇਜ ਦਿੱਤੀਆਂ ਤਾਂ ਇਹ ਫੌਜ ਛੱਡ ਕੇ ਘਰ ਆ ਗਏ।

ਸਰਦਾਰ ਜੀਤ ਸਿੰਘ ਦੇ ਪਿਤਾ ਸੰਤ ਹਜ਼ਾਰਾ ਸਿੰਘ ਜੀ ਸੁਚ ਸੋਧ ਦੇ ਧਾਰਨੀ, ਨਾਮ ਬਾਣੀ ਨਾਲ ਜੁੜੇ ਹੋਏ ਪੂਰਨ ਗੁਰਸਿੱਖ ਸਨ। ਆਪਣਾ ਪ੍ਰਸ਼ਾਦਾ ਅੱਠ ਪਹਿਰਾ ਆਪ ਤਿਆਰ ਕਰਦੇ ਸਨ। ਨਾਮ ਸਿਮਰਨ ਹਰ ਸਮੇਂ ਚੱਲਦਾ ਸੀ ਭਾਵੇਂ ਹਲ਼ ਵਾਂਹਦੇ ਹੋਣ ਜਾਂ ਹੋਰ ਜਿਮੀਦਾਰਾਂ ਕੰਮ ਕਰਦੇ ਹੋਣ, ਮੇਰੇ ਪਿਤਾ ਜੀ ਸੰਤ ਮਿੱਤ ਸਿੰਘ ਮੁਕਤਾ ਦੱਸਦੇ ਸਨ ਕਿ ਪਾਕਿਸਤਾਨ ਦੀ ਗੱਲ ਹੈ। ਇੱਕ ਆਦਮੀ ਜਿਸ ਦਾ ਛੋਟਾ ਨਾਮ ਸੌਣੀ ਸੀ ਉਹ ਮਾੜੇ ਕੰਮ ਕਰਦਾ ਸੀ, ਉਸ ਨੂੰ ਭੂਤਾਂ ਪ੍ਰੇਤਾਂ ਘੇਰ ਲਿਆ ਤੇ ਉਸ ਦੀ ਮਾਰ ਕੁਟਾਈ ਕਰਦੇ ਸਨ ਤੇ ਉਹ ਉੱਚੀ ਉੱਚੀ ਚਾਂਗਰਾਂ ਮਾਰਦਾ ਸੀ, ਸੰਤ ਹਜ਼ਾਰਾ ਸਿੰਘ ਜੀ ਤੇ ਮੇਰੇ ਪਿਤਾ ਸੰਤ ਮਿੱਤ ਸਿੰਘ ਜੀ ਉਸ ਪਾਸ ਗਏ। ਭਜਨ ਤੇ ਨਾਮ

ਬਾਣੀ ਦੇ ਪ੍ਰਤਾਪ ਨਾਲ ਉਹ ਸ਼ਾਂਤ ਹੋ ਗਿਆ, ਦੂਸਰੀਆਂ ਰੂਹਾਂ ਗਾਇਬ ਹੋ ਗਈਆਂ, ਜਦ ਇਹ ਦੋਵੇਂ ਉੱਥੋਂ ਆ ਗਏ ਤਾਂ ਉਹ ਸੌਣੀ ਫਿਰ ਚਾਂਗਰਾ ਮਾਰਨ ਲੱਗ ਪਿਆ, ਸਰਦਾਰ ਜੀਤ ਸਿੰਘ ਤੋਂ ਵੱਡਾ ਭਾਈ ਹਜੂਰ ਸਿੰਘ ਸਨ ਜੋ ਜਥੇਦਾਰ ਤਾਬਾ ਸਿੰਘ ਕੱਕੜ ਹੋਰਾਂ ਦੇ ਜਥੇ ਨਾਲ ਰਲ ਕੇ ਢੱਡ ਸਾਰੰਗੀਆਂ ਨਾਲ ਦੀਵਾਨਾਂ ਵਿੱਚ ਸੂਰ ਵੀਰਾਂ ਦੀਆਂ ਵਾਰਾਂ ਗਾਉਂਦੇ ਸਨ। ਭਾਈ ਹਜੂਰ ਸਿੰਘ ਨੂੰ ਐਸੀ ਲਗਨ ਲੱਗੀ ਉਹਨਾਂ ਸੰਤ ਨਗਰ ਪਿੰਡ ਦੀ ਲਹਿੰਦੀ ਧਰਮਸ਼ਾਲਾ ਅੱਗੇ ਲੱਗ ਕੇ ਦਿਨ ਰਾਤ ਇੱਕ ਕਰਕੇ ਤਿਆਰ ਕਰਵਾਈ ਤੇ ਉੱਥੇ ਸੇਵਾ ਕਰਨ ਲੱਗ ਪਏ, ਸਰਦਾਰ ਜੀਤ ਸਿੰਘ ਦੇ ਛੋਟੇ ਭਾਈ ਪੂਰਨ ਸਿੰਘ ਵੀ ਬਹੁਤ ਉਦਮੀ, ਫੁਰਤੀਲੇ ਤੇ ਸੇਵਾ ਦੇ ਪੁੰਜ ਹਨ ਜੋ ਹੁਣ ਵੀ ਗਊਸ਼ਾਲਾ ਬਣਾ ਕੇ ਬਿਮਾਰ ਪਸ਼ੂਆਂ ਦੀ ਸੇਵਾ ਵਿੱਚ ਲੱਗੇ ਰਹਿੰਦੇ ਹਨ।



ਸੰਤ ਹਜਾਰਾ ਸਿੰਘ ਜੀ ਦੇ ਛੋਟੇ ਭਾਈ ਸੂਬਾ ਧਰਮ ਸਿੰਘ ਜੀ ਜੋ ਗੁਰੂ ਘਰ ਦੀ ਸੇਵਾ ਵਾਸਤੇ ਹਰ ਸਮੇਂ ਤਿਆਰ ਰਹਿੰਦੇ ਸਨ। ਉਹਨਾਂ ਦੇ ਸਪੁੱਤਰ ਸੰਤ ਸਤਨਾਮ ਸਿੰਘ ਮੁਕਤਾ, ਭਗਵਾਨ ਸਿੰਘ ਤੇ ਧਿਆਨ ਸਿੰਘ ਸਾਰੇ ਹੀ ਬਹੁਤ ਫੁਰਤੀਲੇ ਤੇ ਮਿਹਨਤੀ ਹਨ। ਇਹਨਾਂ ਨੇ ਸੰਤ ਇਕਬਾਲ ਸਿੰਘ ਵਰਨ ਹੋਰਾਂ ਨਾਲ ਰਲ ਕੇ ਰਾਈਸ ਸ਼ੈਲਰ ਤੇ ਬਰਫ ਦਾ ਕਾਰਖਾਨਾ ਲਗਾ ਲਿਆ। ਕੰਮ ਚੰਗਾ ਚੱਲਿਆ, ਭਾਈਆਂ ਨੇ ਰਲ ਕੇ ਸਲਾਹ ਕੀਤੀ ਕਿ ਭਾਈ ਹਜੂਰ ਸਿੰਘ ਗੁਰਦੁਆਰੇ ਭਾਈਪੁਣਾ ਕਰਦਾ ਹੈ। ਇਸ ਨੂੰ ਠੀਕ ਨਹੀਂ ਸਨ ਸਮਝਦੇ। ਭਾਈ ਹਜੂਰ ਸਿੰਘ ਨੂੰ ਰੋਕਿਆ ਜਾਵੇ ਪਰ ਉਹ ਆਪਣੇ ਇਰਾਦੇ ਤੇ ਪੱਕਾ ਰਿਹਾ, ਇਹਨਾਂ ਉਸ ਨਾਲ ਧੌਲ ਧੱਪਾ ਵੀ ਕੀਤਾ ਪਰ ਉਹ ਮੁੜਿਆ ਨਹੀਂ, ਭਾਈ ਹਜੂਰ ਸਿੰਘ ਦੀ ਸ਼ਿਕਾਇਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਚਰਨਾਂ ਵਿੱਚ ਕੁਝ ਸਿੰਘਾਂ ਵੱਲੋਂ ਕੀਤੀ ਗਈ। ਕਿ ਭਾਈ ਹਜੂਰ ਸਿੰਘ ਬੋਰੀਆਂ ਸਿੰਘਾਂ ਅਤੇ ਕੁਝ ਹੋਰ ਕੁਸੰਗੀਆਂ ਘਰਾਂ ਤੋਂ ਅਗਰਾਈ ਕਰ ਲਿਆਉਂਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਗੇ ਪੇਸ਼ੀ ਹੋਈ ਤਾਂ ਸ੍ਰੀ ਸਤਿਗੁਰੂ ਜੀ ਨੇ ਸ਼ਿਕਾਇਤ ਬਾਰੇ ਪੁੱਛਿਆ ਤਾਂ ਭਾਈ ਹਜੂਰ ਸਿੰਘ ਨੇ ਹੱਥ ਜੋੜ ਕੇ ਕਿਹਾ ਕਿ ਢੱਟਾ (ਸਾਨ) ਤੇ ਭਾਈ ਸਾਰੇ ਪਿੰਡ ਦਾ ਸਾਂਝਾ ਹੁੰਦਾ ਹੈ। ਸ੍ਰੀ ਸਤਿਗੁਰੂ ਜੀ ਮੁਸਕਰਾ ਪਏ ਤੇ ਕਿਹਾ ਦੱਸੋ ਮੈਂ ਕੀ ਕਹਾਂ ਇਸ ਨੂੰ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਜੋ ਸ੍ਰੀ ਜੀਵਨ ਨਗਰ ਕੋਲ ਦੀ ਸੂਆ ਕੱਸੀ ਲੰਘਦਾ ਹੈ ਉਸ ਦੇ ਅੱਗੇ ਜਾ ਕੇ ਜਿੱਥੇ ਹੁਣ ਮਸਤਾਨਗੜ੍ਹ ਆਬਾਦ ਹੋਇਆ ਹੈ ਇੱਥੇ ਬਹੁਤ ਵੱਡੀ ਰੱਖ ਸੀ। ਇਨਾਂ ਸੰਘਣਾ ਜੰਗਲ ਸੀ ਹੱਥ ਤੇ ਹੱਥ ਮਾਰਿਆ ਬੰਦਾ ਨਹੀਂ ਸੀ ਲੱਭਦਾ, ਇਸ ਦੇ ਪਹਾੜ ਵਾਲੇ ਪਾਸੇ ਸੂਆ ਟੱਪ ਕੇ ਗੁਰੂ ਘਰ ਦੇ 40 ਕਿੱਲੇ ਰਕਬਾ ਬਹੁਤ ਹੀ ਉਪਜਾਊ ਸੀ। ਕਣਕ ਬਹੁਤ ਵਧੀਆ ਹੁੰਦੀ ਸੀ। ਹਰ ਸਾਲ ਉਸ ਦੀ ਵਾਢੀ ਸਮੇਂ ਸੰਤ ਨਗਰ ਅਤੇ ਉਸਦੇ ਆਸੇ ਪਾਸੇ ਪਿੰਡਾਂ ਵਿੱਚੋਂ ਗੱਭਰੂਆਂ ਨੇ ਕਣਕ ਵੱਢਣ ਆਉਣਾ ਤਾਂ ਭਰਾ ਜੀਤ ਸਿੰਘ ਮੁਕਤਾ ਨੇ ਆਪਣੀ ਪਾਤ ਲੈ ਕੇ ਸਭ ਤੋਂ ਅੱਗੇ ਹੋਣਾ ਤੇ ਜੋਸ਼ ਵਿੱਚ ਬੱਕਰੇ ਬੁਲਾਉਣੇ ਤੇ ਸਾਰਿਆਂ ਵਿੱਚ ਜੋਸ਼ ਭਰ ਜਾਂਦਾ ਸੀ ਤੇ ਸ਼ਾਮ ਤੱਕ 40 ਕਿੱਲੇ ਕਣਕ ਵੱਢ ਕੇ ਭਰੀਆਂ ਬੰਨ ਕੇ ਖਲਵਾੜੇ ਵੀ ਲੱਗ ਜਾਂਦੇ ਸਨ।ਸ਼ਾਮ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਆਉਣਾ ਤੇ ਸਭ ਨੂੰ ਕੜਾਹ ਪ੍ਰਸ਼ਾਦ ਦੇ ਖੁੱਲੇ ਗੱਫੇ ਆਪ ਵਰਤਾਉਣੇ ਤੇ ਸਾਰਿਆਂ ਨੂੰ ਖੁਸ਼ੀਆਂ ਦੇਣੀਆਂ ਤੇ ਸਰਦਾਰ ਜੀਤ ਸਿੰਘ ਮੁਕਤਾ ਨੂੰ ਵਿਸ਼ੇਸ਼ ਤੌਰ ਤੇ ਥਾਪੜਾ ਦੇਣਾ। ਸਾਡੀ ਜਮੀਨ ਵੀ ਨੇੜੇ ਲੱਗਦੀ ਸੀ ਤੇ ਮੈਂ ਇਹ ਸਾਰਾ ਨਜ਼ਾਰਾ ਅੱਖੀ ਵੇਖਦਾ ਰਿਹਾ ਹਾਂ।

ਸੂਬਾ ਧਰਮ ਸਿੰਘ ਜੀ ਹਜੂਰ ਸਤਿਗੁਰੂ ਪਾਸ ਬੈਂਗਲੋਰ ਸੇਵਾ ਕਰਦਿਆਂ ਹਾਦਸਾ ਗ੍ਰਸਤ ਹੋ ਗਏ। ਸੇਵਕ ਦੀ ਓੜਕ ਪ੍ਰੀਤ ਨਿਭ ਗਈ ਉਹਨਾਂ ਦੇ ਸਪੁੱਤਰ ਧਿਆਨ ਸਿੰਘ ਮੁਕਤਾ ਜੋ ਨਾਮਧਾਰੀ ਹਾਕੀ ਟੀਮ (ਪਹਿਲੀ) ਦੇ ਕਪਤਾਨ ਸਨ ਜਿਸ ਵਿੱਚ ਬਲਵਿੰਦਰ ਸਿੰਘ ਮੁਕਤਾ ਅਤੇ ਹੋਰ ਮੁਕਤਾ ਪਰਿਵਾਰ ਦੇ ਲੜਕੇ ਵੀ ਸ਼ਾਮਿਲ ਸਨ ਦੇਸ਼ ਦੀਆਂ ਨਾਮਵਾਰ ਟੀਮਾਂ ਜਿੱਤ ਕੇ ਗੁਰੂ ਘਰ ਦੀਆਂ ਖੁਸ਼ੀਆਂ ਦੇ ਪਾਤਰ ਬਣੇ ਤੇ ਹੁਣ ਵੀ ਸਾਰਾ ਪਰਿਵਾਰ ਗੁਰੂ ਘਰ ਨੂੰ ਸਮਰਪਿਤ ਹੈ। ਹਜੂਰ ਸਤਿਗੁਰੂ ਉਦੇ ਸਿੰਘ ਜੀ ਵੱਲੋਂ ਸ੍ਰ.ਜੀਤ ਸਿੰਘ ਦੇ ਵੱਡੇ ਸਪੁੱਤਰ ਸਰਦਾਰ ਬਲਵਿੰਦਰ ਸਿੰਘ ਦੇ ਸਿਰ ਤੇ ਦਸਤਾਰ ਦੀ ਰਸਮ ਕੀਤੀ ਗਈ। ਸੰਗਤਾਂ ਵਾਸਤੇ ਦੇਸੀ ਘਿਓ ਨਾਲ ਤਿਆਰ ਕੀਤਾ ਲੰਗਰ ਅਤੁੱਟ ਵਰਤਾਇਆ ਗਿਆ। ਇਸ ਭੋਗ ਸਮਾਗਮ ਵਿੱਚ ਦੂਰੋਂ ਨੇੜਿਓਂ ਰਿਸ਼ਤੇਦਾਰ ਸੱਜਣ ਮਿੱਤਰ ਤੇ ਸੂਬੇ ਸਾਹਿਬਾਨ ਤੇ ਹੋਰ ਨਾਮਵਰ ਹਸਤੀਆਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਅਭਿਲਾਸ਼ੀ ਸ਼ਾਮਿਲ ਹੋਏ, ਸ੍ਰੀ ਸਤਿਗੁਰੂ ਜੀ ਦੀ ਹਜੂਰੀ ਵਿੱਚ ਸੰਗਤਾਂ ਦਾ ਠਾਠਾਂ ਮਾਰਦਾ ਇਕੱਠ ਮੇਲੇ ਦਾ ਰੂਪ ਧਾਰਨ ਕਰ ਗਿਆ। ਮੁਕਤਾ ਪਰਿਵਾਰ ਧੰਨ ਧੰਨ ਹੋ ਗਿਆ।

ਸੰਪਰਕ- 98761-83 188

# ਵਧਾਈਆਂ

ਪੰਜਾਬੀ ਲਈ ਸਾਲ 2023 ਦਾ 'ਭਾਰਤੀ ਸਾਹਿਤ ਅਕਾਦਮੀ ਪੁਰਸਕਾਰ' ਸਵਰਨਜੀਤ ਸਿੰਘ ਸਵੀ ਦੀ ਕਾਵਿ ਪੁਸਤਕ 'ਮਨ ਦੀ ਚਿਪ' ਨੂੰ ਮਿਲਿਆ ਹੈ। ਅਦਾਰਾ ਵਰਿਆਮ ਸਵੀ ਜੀ ਨੂੰ ਦਿਲੀ ਵਧਾਈ ਦਿੰਦਾ ਹੈ।






ਸ. ਉਜਾਗਰ ਸਿੰਘ ਦਾ ਸਨਮਾਨ ਕਰਦੇ ਹੋਏ ਵਰਲਡ ਪੰਜਾਬੀ ਸੈਂਟਰ ਦੇ ਡਾਇਰੈਕਟਰ ਡਾ. ਭੀਮਇੰਦਰ,ਡਾ. ਬਲਕਾਰ ਸਿੰਘ, ਡਾ. ਕੇਹਰ ਸਿੰਘ,ਡਾ. ਦਰਸ਼ਨ ਸਿੰਘ ਆਸ਼ਟ, ਇੰਜੀ. ਜੋਤਿੰਦਰ ਸਿੰਘ।




ਸਤਨਾਮ ਸਿੰਘ ਮੱਟੂ ਦੀ ਪੁਸਤਕ 'ਯਖ਼ ਰਾਤਾਂ ਪੋਹ ਦੀਆਂ' ਦੇ ਦੂਜੇ ਸੰਸਕਰਣ ਦਾ ਲੋਕ ਅਰਪਣ ਕਰਦੇ ਹੋਏ ਡਾ. ਦਰਸ਼ਨ ਸਿੰਘ ਆਸ਼ਟ, ਪਦਮਸ਼੍ਰੀ ਜਗਜੀਤ ਸਿੰਘ ਦਰਦੀ, ਪ੍ਰੋਫ਼ੈਸਰ ਪੰਡਿਤਰਾਓ ਧਰੇਨਵਰ,ਨਵਦੀਪ ਢੀਂਗਰਾ,ਡਾ. ਰਜਿੰਦਰ ਕੌਰ ਆਦਿ।

P.O. Regd. No. PB/JL-016/2021-2023 **WARYAM** Ladowali Road, Jalandhar -144001
Regd. RNI No. 26453/75 Revised Date of Publication - 25-12-2023 Date of Posting : 28-12-2023
Total page = 52 **January-2024**



ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720



Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720